ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਤਰਕਸ਼ੀਲ

ਜੀਵਨ ਦੀ ਕਹਾਣੀ - III

ਜੰਤਰ - ਮੰਤਰ - ਤੰਤਰ - II

6

ਪੰਜਾਬ ਦੀਆਂ ਭੂਤ ਹਨੇਰੀਆਂ

ਜਦੋਂ ਬਾਬੇ ਦਾ ਵਾਇਰਲੈੱਸ ਸੈਟ - ਜਾਮ ਹੋਇਆ

ਅਨੇਕ ਦਿਲਚਸਪ ਰਿਪੋਰਟਾਂ

ਅਤੇ ਹੋਰ ਸਥਾਈ ਕਾਲਮ

ਮੁੱਖ
- ਸੰਪਾਦਕ
• ਰਾਜਪਾਲ ਸਿੰਘ •

- ਮਾਰਚ - ਅਪ੍ਰੈਲ - 87

ਸਹਿਯੋਗ ਰਾਸ਼ੀ - ਤਿੰਨ ਰੁਪੈ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਸਲਾਹਵਾਂ ਤੇ ਚਿੱਠੀ ਪੱਤਰ ਲਈ ਪਤਾ:
ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 48
ਕੋਟਕਪੂਰਾ-151204

...ਜ਼ਰ ਲਈ ਪਤਾ :
...ਨੇ ਨਾਲ 'ਸ਼ਹਿਣਾ'
...ਆਨੰਦ ਬਸਤੀ
...ਧ-148108

ਸਾਲਾਨਾ ਚੰਦਾ-15 ਰੁਪੈ

ਪ੍ਰਕਾਸ਼ਨ:
ਮਾਲਕ ਤੇ ਪ੍ਰਕਾਸ਼ਕ ਅਮਰਜੀਤ ਨੇ 'ਨਗਰ-ਮਗਰ' ਪ੍ਰਿੰਟਰਜ਼, ਲੁਧਿਆਣਾ ਤੋਂ ਛਪਵਾਕੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸ਼ੀਹਾਂ ਦੌਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ।

# ਸੰਪਾਦਕੀ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਲੋਂ ਪਿਛਲੇ ਸਮੇਂ ਵਿਚ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸ਼ਾਂ ਖ਼ਿਲਾਫ਼ ਜਿਸ ਤਰਾਂ ਜੋਸ਼ੀਲੇ ਢੰਗ ਨਾਲ ਲੋਕਾਂ ਨੂੰ ਚੇਤੰਨ ਕੀਤਾ ਗਿਆ ਹੈ ਉਹ ਆਪਣੀ ਮਿਸਾਲ ਆਪ ਹੈ। ਆਮ ਇਨਸਾਫ਼ਪਸੰਦ ਲੋਕਾਂ ਵਲੋਂ ਸੁਸਾਇਟੀ ਵਲੋਂ ਇਸ ਕੰਮ ਦੀ ਪ੍ਰਸੰਸਾ ਕੀਤੀ ਗਈ ਹੈ ਅਤੇ ਲੋਕਾਂ ਵਲੋਂ ਮਿਲੇ ਇਸ ਤਕੜੇ ਹੁੰਗਾਰੇ ਸਦਕਾ ਹੀ ਸੁਸਾਇਟੀ ਦੇ ਕੰਮ ਨੇ ਇਸ ਤੇਜ਼ੀ ਨਾਲ ਵਿਕਾਸ ਕੀਤਾ ਹੈ। ਪ੍ਰੰਤੂ ਸੁਸਾਇਟੀ ਦੀ ਇਸ ਸ਼ੁਹਰਤ ਸਦਕਾ ਜਿਨ੍ਹਾਂ ਲੋਕਾਂ ਦੇ ਹਿੱਤਾਂ ਨੂੰ ਧੋਖਾ ਲੱਗਿਆ ਹੈ ਉਹ ਸਦਾ ਸੁਸਾਇਟੀ ਨੂੰ ਢਾਅ ਲਾਉਣ ਲਈ ਕੋਸ਼ਿਸ਼ਾਂ ਕਰਦੇ ਰਹਿੰਦੇ ਹਨ। ਇਸੇ ਅਧੀਨ ਉਹਨਾਂ ਵਲੋਂ ਕਈ ਵਾਰ ਸੁਸਾਇਟੀ ਬਾਰੇ ਅਜਿਹੀਆਂ ਗੱਲਾਂ ਵੀ ਫੈਲਾਈਆਂ ਜਾਂਦੀਆਂ ਹਨ ਜਿਨ੍ਹਾਂ ਨਾਲ ਕਿਸੇ ਇਕ ਜਾਂ ਦੂਜੇ ਧਰਮ ਦੇ ਲੋਕਾਂ ਨੂੰ ਸੁਸਾਇਟੀ ਦੇ ਵਿਰੋਧ ਵਿਚ ਖੜਾ ਕੀਤਾ ਜਾ ਸਕੇ। ਸੋ ਇਕ ਸੰਦਰਭ ਵਿਚ ਅਸੀਂ ਸੁਸਾਇਟੀ ਦੀ ਸਮਝ ਨੂੰ ਸਪਸ਼ਟ ਕਰਨਾ ਜ਼ਰੂਰੀ ਸਮਝਦੇ ਹਾਂ ਕਿ ਸੁਸਾਇਟੀ ਦੀ ਸਮਝ ਅਨੁਸਾਰ ਕਿਸੇ ਵੀ ਧਰਮ ਨੂੰ ਮੰਨਣਾ ਜਾਂ ਨਾ ਮੰਨਣਾ ਕਿਸੇ ਵਿਅਕਤੀ ਦਾ ਨਿੱਜੀ ਮਸਲਾ ਹੈ ਅਤੇ ਸਾਨੂੰ ਫਿਰਕਾਪ੍ਰਸਤੀ ਅਤੇ ਧਰਮ ਦੇ ਆਧਾਰ ਤੇ ਹੁੰਦੀ ਵਿਤਕਰੇਬਾਜ਼ੀ ਦਾ ਸਰਗਰਮ ਵਿਰੋਧ ਕਰਨਾ ਚਾਹੀਦਾ ਹੈ। ਸੁਸਾਇਟੀ ਦੇ ਵਲੋਂ ਕਿਸੇ ਵੀ ਧਰਮ ਦੀਆਂ ਧਾਰਮਿਕ ਪ੍ਰੰਪਰਾਵਾਂ ਦਾ ਅਪਮਾਨ ਕਰਨ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ। ਕਿਸੇ ਵਿਅਕਤੀ ਵਲੋਂ ਆਪਣੇ ਨਿੱਜੀ ਵਿਰੋਧ ਵਿਚੋਂ ਅਜਿਹੀ ਗੱਲ ਫੈਲਾਈ ਜਾ ਸਕਦੀ ਹੈ। ਸੋ ਅਸੀਂ ਇਸ ਬਾਰੇ ਸਪਸ਼ਟ ਕਰਨਾ ਚਾਹੁੰਦੇ ਹਾਂ ਕਿ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਇਸ ਤਰਾਂ ਦੀਆਂ ਗੱਲਾਂ ਨਾਲ ਕੋਈ ਸੰਬੰਧ ਨਹੀਂ ਅਤੇ ਸਮੂਹ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਐਸੀਆਂ ਹਰਕਤਾਂ ਨੂੰ [illegible] ਕਰਨ ਅਤੇ ਲੋਕਾਂ ਨੂੰ ਇਹਨਾਂ ਦੇ ਚੱਕਰਾਂ ਵਿਚ ਪਾਕੇ ਲੁੱਟਣ ਵਾਲਿਆਂ ਖ਼ਿਲਾਫ਼ ਲੜਾਈ ਤੇਜ਼ ਕਰਨ ਵਿਚ ਸੁਸਾਇਟੀ ਨੂੰ ਵੱਧ ਤੋਂ ਵੱਧ ਸਹਿਯੋਗ ਦੇਣ।

ਵਲੋਂ:
ਸੰਪਾਦਕੀ ਬੋਰਡ 'ਤਰਕਸ਼ੀਲ'

## 'ਇਕ ਸਪਸ਼ਟੀਕਰਨ'

ਪਿਛਲੇ ਦਿਨੀਂ ਕੁੱਝ ਅਖ਼ਬਾਰਾਂ ਤੇ 'ਤਰਕਬਾਣੀ' ਨਾਂ ਦਾ ਇਕ ਪਰਚਾ ਵੇਖਣ ਨੂੰ ਮਿਲਿਆ ਜਿਸਦੇ ਸੰਪਾਦਕ ਸਰਜੀਤ ਤਲਵਾਰ ਹਨ। ਜਿਸ ਉਪਰ ਵੀ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਪਤਾ ਲਿਖਿਆ ਹੋਇਆ ਸੀ। ਅਸੀਂ ਰੈਸ਼. ਸੁਸ. ਪੰਜਾਬ ਵਲੋਂ ਸਪਸ਼ਟ ਕਰਨਾ ਚਾਹੁੰਦੇ ਹਾਂ ਕਿ ਇਸ ਪਰਚੇ ਨਾਲ ਸੁਸਾਇਟੀ ਦਾ ਕੋਈ ਸੰਬੰਧ ਨਹੀਂ ਹੈ। ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਪਰਚਾ 'ਤਰਕਸ਼ੀਲ' ਹੀ ਹੈ ਜੋ ਅਗਲੇ ਅੰਕ ਤੋਂ 'ਵਿਗਿਆਨਕ ਵਿਚਾਰ' ਦੇ ਨਾਮ ਹੇਠ ਤੁਹਾਡੇ ਕੋਲ ਪੁੱਜੇਗਾ। — ਵਲੋਂ: ਸੂਬਾ ਕਮੇਟੀ ਰੈਸ਼ਨੇਲਿਸਟ ਸੁਸਾਇਟੀ ਪੰਜਾਬ



# ......ਤੇ ਆਖਿਰ ਮਨੁੱਖ ਹੋਂਦ ਵਿੱਚ ਆਇਆ

ਰਾਜਪਾਲ ਸਿੰਘ

ਇਸ ਲੇਖ ਲੜੀ ਦੇ ਪਹਿਲੇ ਦੋ ਭਾਗਾਂ ਵਿੱਚ ਅਸੀਂ ਦਰਸਾਇਆ ਹੈ ਕਿ ਕਿਸ ਤਰ੍ਹਾਂ ਧਰਤੀ ਉਪਰ ਕਰੋੜਾਂ ਸਾਲਾਂ ਦੇ ਵਿਕਾਸ ਸਦਕਾ ਅਨੇਕਾਂ ਕਿਸਮ ਦੇ ਜੀਵ-ਜੰਤੂ ਤੇ ਪੌਦੇ ਹੋਂਦ ਵਿੱਚ ਆਏ। ਹਰ ਜਾਤੀ ਦੇ ਜੀਵਾਂ ਨੇ ਆਪਣੇ ਆਲੇ-ਦੁਆਲੇ ਨਾਲ ਜੂਝਦੇ ਹੋਇਆਂ, ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਆਪਣੇ ਵਿੱਚ ਅਨੇਕਾਂ ਤਰਾਂ ਦੇ ਗੁਣ ਵਿਕਸਿਤ ਕੀਤੇ, ਜਿਨ੍ਹਾਂ ਸਦਕਾ ਉਹਨਾਂ ਨੇ ਆਪਣੇ ਆਪ ਨੂੰ ਜਿਉਣ ਯੋਗ ਬਣਾਇਆ। ਇਹਨਾਂ ਜਾਨਵਰਾਂ ਦੀ ਇੱਕ ਜਾਤੀ (ਬਾਂਦਰ ਜਾਤੀ) ਵਿਚੋਂ ਹੀ ਆਖ਼ਿਰ ਇੱਕ ਅਜਿਹਾ ਜਾਨਵਰ ਵਿਕਸਤ ਹੋਇਆ ਜੋ ਕਿ ਹੁਣ ਆਪਣੇ ਆਪ ਨੂੰ ਜਾਨਵਰ ਨਹੀਂ ਅਖਵਾਉਂਦਾ ਯਾਨੀ ਕਿ ਮਨੁੱਖ। ਦੂਸਰੇ ਜਾਨਵਰਾਂ ਤੋਂ ਮਨੁੱਖ ਐਨਾ ਅੱਗੇ ਨਿਕਲ ਚੁੱਕਾ ਹੈ ਕਿ ਇਸਦੇ ਸਭ ਤੋਂ ਨਜ਼ਦੀਕੀ ਜਾਨਵਰਾਂ ਨਾਲ ਵੀ ਇਸ ਦੀਆਂ ਕੋਈ ਸਾਂਝਾਂ ਲੱਭਣੀਆਂ ਬਹੁਤ ਔਖੀਆਂ ਲਗਦੀਆਂ ਹਨ। ਬਹੁਤੇ ਮਨੁੱਖ ਇਹ ਨਹੀਂ ਜਾਣਦੇ ਕਿ ਬਹੁਤ ਸਮਾਂ ਪਹਿਲਾਂ ਉਹਨਾਂ ਦੇ ਵੱਡ-ਵਡੇਰੇ ਅਤੇ ਬਾਂਦਰ ਜਾਤੀ ਦੇ ਹੋਰ ਜਾਨਵਰਾਂ (ਬਨਮਾਨਸ, ਲੰਗੂਰ, ਗੋਰੀਲੇ, ਬਾਂਦਰ ਆਦਿ) ਦੇ ਵੱਡ-ਵਡੇਰੇ ਭਰਾ-ਭਰਾ ਸਨ ਅਤੇ ਇਕੱਠੇ ਜੰਗਲਾਂ ਵਿੱਚ ਰਹਿੰਦੇ ਸਨ। ਅੱਜ ਬਹੁਤਿਆਂ ਨੂੰ ਉਪਰਲੀ ਗੱਲ ਪਚਾਉਣੀ ਕਾਫੀ ਔਖੀ ਲਗਦੀ ਹੈ (ਜਿਸ ਤਰ੍ਹਾਂ ਕੋਈ ਉੱਚ-ਅਫਸਰ ਬਣਕੇ ਕਿਸੇ ਵੱਡੇ ਸ਼ਹਿਰ ਦੇ ਬੰਗਲੇ ਵਿੱਚ ਰਹਿੰਦਾ ਹੋਇਆ ਆਪਣੇ ਜੱਦੀ ਪਿੰਡ ਵਿਚੋਂ ਆਏ ਕਿਸੇ ਅਨਪੜ੍ਹ ਗਰੀਬ ਵਿਅਕਤੀ ਨੂੰ ਪਹਿਚਾਨਣ ਤੋਂ ਇਨਕਾਰ ਕਰ ਦਿੰਦਾ ਹੈ ਚਾਹੇ ਉਹ ਉਸਦਾ ਚਾਚੇ ਦਾ ਪੁੱਤ ਹੀ ਕਿਉਂ ਨਾ ਲਗਦਾ ਹੋਵੇ।)

ਇਹ ਕਿਵੇਂ ਸੰਭਵ ਹੋਇਆ ਕਿ ਇਹਨਾਂ ਜਾਨਵਰਾਂ ਵਿਚੋਂ ਹੀ ਨਿਕਲੀ ਮਨੁੱਖ ਜਾਤੀ ਨੇ ਨਾ ਸਿਰਫ ਦੂਸਰੇ ਜਾਨਵਰਾਂ ਤੇ ਹੀ ਆਪਣਾ ਰਾਜ ਸਥਾਪਿਤ ਕੀਤਾ ਹੈ ਸਗੋਂ ਕੁਦਰਤੀ ਸ਼ਕਤੀਆਂ ਤੇ ਵੀ ਬਹੁਤ ਹੱਦ ਤੱਕ ਆਪਣੀਆਂ ਜ਼ਰੂਰਤਾਂ ਅਨੁਸਾਰ ਕੰਟਰੋਲ ਕੀਤਾ ਹੈ। ਵਿਕਾਸ ਦੂਸਰੇ ਜਾਨਵਰਾਂ ਦਾ ਵੀ ਹੁੰਦਾ ਰਿਹਾ ਹੈ ਪਰ ਮਨੁੱਖ ਜਿਸ ਰਾਹ ਤੇ ਚਲਦਾ ਹੋਇਆ ਦੂਸਰੇ ਜਾਨਵਰਾਂ ਤੋਂ ਨਿਖੜਕੇ ਐਨਾ ਅੱਗੇ ਆ ਗਿਆ ਹੈ ਉਹ ਰਾਹ ਦੂਸਰੇ ਜਾਨਵਰਾਂ ਤੋਂ ਜ਼ਰੂਰ ਵੱਖਰਾ ਹੋਵੇਗਾ। ਵਿਗਿਆਨੀਆਂ ਨੇ ਇਸਦੇ ਵਿਕਾਸ ਦੀਆਂ ਪੈੜਾਂ ਨੂੰ ਨੱਪਦੇ ਹੋਏ ਉਹਨਾਂ ਰਾਹਾਂ ਨੂੰ ਪੂਰੀ ਤਰਾਂ ਲੱਭ ਲਿਆ ਹੈ ਜਿਨ੍ਹਾਂ ਤੇ ਚਲਣ ਸਦਕਾ ਮਨੁੱਖ ਦੂਸਰੇ ਜਾਨਵਰਾਂ ਤੋਂ ਵੱਖ ਹੋ ਕੇ ਅੱਜ ਦੀ ਹਾਲਤ ਤੱਕ ਪਹੁੰਚਿਆ ਹੈ। ਆਓ ਆਪਾਂ ਵੀ ਇਸਦੇ ਵਿਕਾਸ ਦੇ ਰਾਹ ਨੂੰ ਜਾਣਨ ਲਈ ਇਸਦੇ ਬੀਤੇ ਇਤਿਹਾਸ ਵਿੱਚ ਚੱਲੀਏ —

ਜੀਵ ਵਿਕਾਸ ਦੇ ਸਦਕਾ ਪੈਦਾ ਹੋਏ ਲੱਖਾਂ ਕਿਸਮ ਦੇ ਜਾਨਵਰਾਂ ਵਿਚੋਂ ਥਣਧਾਰੀ ਜਾਨਵਰ (Mammals) ਵਿਕਾਸ ਦੀ ਪੌੜੀ ਦੇ ਸਭ ਤੋਂ ਉਪਰਲੇ ਡੰਡਿਆਂ ਤੇ ਸਨ। ਕਰੋੜਾਂ ਵਰ੍ਹੇ ਪਹਿਲਾਂ ਇਹਨਾਂ ਦੁੱਧ-ਚੁੰਘਾਊ ਜਾਨਵਰਾਂ (Mammals) ਵਿਚੋਂ ਹੀ ਬਾਂਦਰ ਜਾਤੀ ਦੇ ਜਾਨਵਰ ਹੋਂਦ ਵਿੱਚ ਆਏ ਜਿਨ੍ਹਾਂ ਨੂੰ ਵਿਗਿਆਨ ਦੀ ਭਾਸ਼ਾ ਵਿੱਚ Primates ਵਰਗ ਦੇ ਜਾਨਵਰ ਕਿਹਾ ਜਾਂਦਾ ਹੈ। ਇਹ ਜਾਨਵਰ ਜੰਗਲ ਵਿੱਚ ਦਰਖਤਾਂ ਦੀਆਂ ਉਤਲੀਆਂ ਸਖਾਵਾਂ ਤੇ ਰਹਿੰਦੇ ਅਤੇ ਦਰਖਤਾਂ ਦੇ ਫਲ ਫੁੱਲ ਆਦਿ ਖਾਂਦੇ ਸਨ। ਦਰਖਤਾਂ ਤੇ ਰਹਿਣ ਲਈ ਅਸੀਂ ਜਾਣਦੇ ਹਾਂ ਕਿ ਟਾਹਣੀਆਂ ਨੂੰ ਚੰਗੀ ਤਰ੍ਹਾਂ ਫੜ ਸਕਣ ਦੀ ਯੋਗਤਾ ਹੋਣੀ ਜਰੂਰੀ ਹੈ। ਇਸ ਤੋਂ ਬਿਨਾਂ ਚੰਗੀ ਨਿਗ੍ਹਾ ਅਤੇ ਇੱਕ ਵੱਡੇ ਦਿਮਾਗ ਦੀ ਜਰੂਰਤ ਹੈ ਤਾਂ ਜੋ ਦਰਖਤਾਂ ਦੀਆਂ ਟਾਹਣੀਆਂ ਆਦਿ ਤੇ ਛਾਲ ਆਦਿ ਮਾਰਦੇ ਸਮੇਂ ਸਰੀਰ ਦੀਆਂ ਸਾਰੀਆਂ ਹਰਕਤਾਂ ਤੇ ਪੂਰਾ ਪੂਰਾ ਕੰਟਰੋਲ ਹੋਵੇ।

ਦਰਖਤਾਂ ਉਤਲੇ ਜੀਵਨ ਦੀਆਂ ਇਹਨਾਂ ਲੋੜਾਂ ਸਦਕਾ ਹੀ ਇਹਨਾਂ ਜਾਨਵਰਾਂ ਦਾ ਵਿਕਾਸ ਇਸ ਰਾਹ ਤੇ ਹੁੰਦਾ ਰਿਹਾ ਯਾਨੀ ਕਿ ਪੰਜਿਆਂ ਨਾਲ ਟਾਹਣੀਆਂ ਜਾਂ ਹੋਰ ਵਸਤਾਂ ਫੜਨ ਦੀ ਯੋਗਤਾ ਵਿਕਸਿਤ ਹੁੰਦੀ ਗਈ ਅਤੇ

ਇਸਦੇ ਨਾਲ ਹੀ ਦਿਮਾਗ ਦਾ ਥੋੜਾ ਬਹੁਤ ਵਿਕਾਸ ਹੁੰਦਾ ਰਿਹਾ। ਟਾਹਣੀਆਂ ਨੂੰ ਫੜਨ ਜਾਂ ਫਲ ਵਗੈਰਾ ਤੋੜਨ ਲਈ ਕਿਉਂਕਿ ਅਗਲੇ ਪੰਜਿਆਂ ਦੀ ਮੁੱਖ ਵਰਤੋਂ ਹੁੰਦੀ ਸੀ, ਇਸ ਸਦਕਾ ਅਗਲੇ ਪੰਜੇ ਇਸ ਕੰਮ ਵਿੱਚ ਵਧੇਰੇ ਵਿਕਸਿਤ ਹੋਣ ਲੱਗੇ ਅਤੇ ਹੱਥ ਬਣਨ ਵੱਲ ਵਧਣ ਲੱਗੇ। ਲੱਖਾਂ ਸਾਲ ਇਹ ਵਿਕਾਸ ਆਪਣੀ ਧੀਮੀ ਚਾਲ ਚਲਣਾ ਹੋਇਆ ਇਹਨਾਂ ਜਾਨਵਰਾਂ ਦੀ ਸਰੀਰਕ ਬਣਤਰ ਤੇ ਆਪਣਾ ਪ੍ਰਭਾਵ ਪਾਉਂਦਾ ਰਿਹਾ। ਜਿਸ ਤਰਾਂ ਅਸੀਂ ਇਸ ਲੇਖ ਲੜੀ ਦੇ ਦੂਜੇ ਭਾਗ ਵਿੱਚ ਦੇਖਿਆ ਹੈ ਸਾਰੀਆਂ ਸਰੀਰਕ ਤਬਦੀਲੀਆਂ ਸਾਰੇ ਜਾਨਵਰਾਂ ਵਿੱਚ ਇਕੋ ਜਿਹੀਆਂ ਨਹੀਂ ਹੁੰਦੀਆਂ। ਇੱਕ ਜਾਤੀ ਦੇ ਜੀਵਾਂ ਵਿੱਚ ਵੀ ਕੁਝ ਭਿੰਨਤਾਵਾਂ ਹੁੰਦੀਆਂ ਹਨ ਜਿਸ ਕਰਕੇ ਕੁਝ ਜੀਵਾਂ ਵਿੱਚ ਇਹ ਤਬਦੀ-ਲੀਆਂ ਮੁਕਾਬਲਤਨ ਵੱਧ ਹੁੰਦੀਆਂ ਹਨ ਅਤੇ ਕੁਝ ਵਿਚ ਘੱਟ। ਇਸੇ ਤਰਾਂ ਇਹਨਾਂ ਜਾਨਵਰਾਂ ਯਾਨੀ Primates ਵਿਚੋਂ ਵੀ ਕਝ ਵਿੱਚ ਹੱਥ ਅਤੇ ਦਿਮਾਗ ਦੂਸਰਿਆਂ ਦੇ ਮੁਕਾਬਲੇ ਵੱਧ ਵਿਕਸਿਤ ਸਨ।

ਧਰਤੀ ਉਪਰਲੇ ਮੌਸਮ ਵਿੱਚ ਵੀ ਵੱਡੀਆਂ ਤਬਦੀ-ਲੀਆਂ ਹੁੰਦੀਆਂ ਰਹੀਆਂ ਹਨ। ਇਹਨਾਂ ਵਿਚੋਂ ਇੱਕ ਇਸ ਧਰਤੀ ਉਪਰ ਕਈ ਵਾਰ ਬਰਫ਼ਾਨੀ ਯੁੱਗਾਂ ਦਾ ਆਉਣਾ ਸੀ। ਇਸ ਤਰ੍ਹਾਂ ਦਾ ਹੀ ਇੱਕ ਬਰਫ਼ਾਨੀ ਯੁੱਗ ਉਸ ਸਮੇਂ ਆਇਆ ਜਦ ਬਾਂਦਰ ਜਾਤੀ ਦੇ ਜੀਵ ਜੰਗਲਾਂ ਉਪਰ ਛਾਏ ਹੋਏ ਸਨ। ਇਸ ਬਰਫ਼ਾਨੀ ਯੁੱਗ ਦੇ ਸਦਕਾ ਜੰਗਲ ਬਹੁਤ ਘਟ ਗਏ ਖਾਸ ਕਰਕੇ ਧਰਤੀ ਦੇ ਉੱਤਰੀ ਇਲਾਕਿਆਂ ਵਿਚੋਂ। ਜੰਗਲਾਂ ਦੇ ਇਸ ਤਰ੍ਹਾਂ ਵਿਰਲੇ ਹੋ ਜਾਣ ਸਦਕਾ ਹੁਣ ਇਹਨਾਂ ਉਪਰ ਰਹਿੰਦੇ ਜਾਨਵਰਾਂ ਨੂੰ ਵੀ ਬਹੁਤ ਵਾਰ ਧਰਤੀ ਉਪਰ ਆਉਣਾ ਪੈਂਦਾ। ਧਰਤੀ ਉਪਰ ਤੁਰਨ ਲਈ ਚਾਹੇ ਇਹਨਾਂ ਵਿਚੋਂ ਬਹੁਤੇ ਚਾਰੇ ਪੈਰਾਂ ਦੀ ਵਰਤੋਂ ਕਰਦੇ ਸਨ ਪਰ ਫਿਰ ਵੀ ਇਹਨਾਂ ਵਿਚੋਂ ਕਾਫੀ ਸਿਰਫ਼ ਪਿਛਲੇ ਦੋ ਪੈਰਾਂ ਤੇ ਵੀ ਚੱਲ ਸਕਦੇ ਸਨ। ਜੰਗਲਾਂ ਦੇ ਘਟ ਜਾਣ ਅਤੇ ਇਹਨਾਂ ਜਾਨਵਰਾਂ ਦੀ ਗਿਣਤੀ ਕਾਫੀ ਵਧ ਜਾਣ ਸਦਕਾ ਇਹਨਾਂ ਲਈ ਖੁਰਾਕ ਦੀ ਘਾਟ ਵੀ ਹੋਈ ਅਤੇ ਖੁਰਾਕ ਪ੍ਰਾਪਤ ਕਰਨ ਲਈ ਹੁਣ ਇਹਨਾਂ ਨੂੰ ਹੋਰ ਵੀ ਕਈ ਪਾਸੀਂ ਹੱਥ-ਪੈਰ ਮਾਰਨੇ ਪਏ। ਇਸੇ ਤਰਾਂ ਦਰਖਤਾਂ ਤੋਂ ਹੇਠਾਂ ਉਤਰਨ ਸਮੇਂ ਇਹ ਮਾਸਖੋਰੇ ਜਾਨਵਰਾਂ ਤੋਂ ਬਹੁਤੇ ਸੁੱਰਖਿਅਤ ਨਹੀਂ ਸਨ ਹੁੰਦੇ ਅਤੇ ਆਪਣੇ ਬਚਾਅ ਲਈ ਵੀ ਇਹਨਾਂ ਨੂੰ ਹੋਰ ਕਈ ਢੰਗ ਅਪਨਾਉਣੇ ਪਏ।

ਅਸੀਂ ਵੇਖ ਚੁੱਕੇ ਹਾਂ ਕਿ ਇਹਨਾਂ ਜਾਨਵਰਾਂ (Primates) ਦੇ ਅਗਲੇ ਹੱਥ ਟਾਹਣੀਆਂ ਜਾਂ ਖੁਰਾਕ ਆਦਿ ਫੜਨ ਵਿੱਚ ਕਾਫ਼ੀ ਨਿਪੁੰਨ ਹੋ ਚੁੱਕੇ ਸਨ। ਅਤੇ ਜੋ ਹੱਥ ਟਾਹਣੀਆਂ ਫੜ ਸਕਦੇ ਹਨ ਉਹ ਸੋਟੀ, ਪੱਥਰ ਜਾਂ ਅਜਿਹੀ ਕੋਈ ਹੋਰ ਚੀਜ਼ ਵੀ ਪਕੜ ਸਕਦੇ ਹਨ ਅਤੇ ਉਸਨੂੰ ਸੰਦ ਦੇ ਤੌਰ ਤੇ ਵਰਤ ਸਕਦੇ ਹਨ। ਇਹਨਾਂ ਜਾਨਵਰਾਂ ਵਿਚੋਂ ਵੀ ਕੁੱਝ ਨੇ ਅਜਿਹਾ ਹੀ ਕੀਤਾ ਅਤੇ ਅਜਿਹਾ ਕਰਨ ਨਾਲ ਹੀ ਇਹਨਾਂ ਦਾ ਰਸਤਾ ਦੂਸਰੇ ਜਾਨਵਰਾਂ ਤੋਂ ਸਦਾ ਸਦਾ ਲਈ ਵੱਖਰਾ ਹੋ ਗਿਆ ਉਹਨਾਂ ਵਲੋਂ ਕੋਈ ਫਲ ਤੋੜਨ ਲਈ, ਕੋਈ ਸੁਆਦਲੀ ਜੜ੍ਹ ਧਰਤੀ ਚੋਂ ਪੁਟਣ ਲਈ ਜਾਂ ਦੂਜੇ ਜਾਨਵਰਾਂ ਤੋਂ ਬਚਾਅ ਕਰਨ ਲਈ ਸੋਟੀ ਜਾਂ ਕਿਸੇ ਪੱਥਰ ਦੀ ਵਰਤੋਂ ਕੀਤੀ ਗਈ। ਸੋਟੀ ਜਾਂ ਪੱਥਰ ਦੀ, ਹੱਥਾਂ ਨਾਲ, ਇਸ ਤਰਾਂ ਸੰਦ ਵਜੋਂ ਵਰਤੋਂ ਸ਼ੁਰੂ ਕਰਨ ਨਾਲ ਹੀ ਉਹ ਇੱਕ ਅਜਿਹੇ ਸ਼ਾਹ ਰਾਹ ਤੇ ਤੁਰ ਪਏ ਜੋ ਸਿੱਧਾ ਉਹਨਾਂ ਨੂੰ ਮਨੁੱਖ ਬਣਨ ਵੱਲ ਲੈ ਗਿਆ।

ਸੰਦਾਂ ਦੀ ਵਰਤੋਂ ਕਰ ਸਕਣਾ ਹੀ ਮਨੁੱਖ ਦਾ ਸਭ ਤੋਂ ਵੱਡਾ ਗੁਣ ਹੈ ਜਿਸ ਸਦਕਾ ਉਹ ਦੂਜੇ ਜਾਨਵਰਾਂ ਅਤੇ ਕੁਦਰਤ ਤੇ ਆਪਣੀ ਸਰਦਾਰੀ ਕਾਇਮ ਕਰ ਸਕਿਆ। ਮਨੁੱਖ ਕੋਲ ਤਿੱਖੀਆਂ ਨਹੁੰਦਰਾਂ ਵਾਲੇ ਪੰਜੇ ਨਹੀਂ ਹਨ ਪਰ ਉਹ ਆਪਣੇ ਇੱਕ ਸਾਧਾਰਣ ਸੰਦ ਕਹੀ ਨਾਲ ਹੀ ਨਹੁੰਦਰਾਂ ਵਾਲੇ ਸਭ ਜਾਨਵਰਾਂ ਤੋਂ ਵੱਧ ਤੇਜੀ ਨਾਲ ਮਿੱਟੀ ਪੁੱਟ ਸਕਦਾ ਹੈ। ਚਾਹੇ ਮਨੁੱਖ ਦੇ ਸਿੰਗ ਨਹੀਂ ਹਨ ਪਰ ਉਹ ਆਪਣੇ ਨੇਜ਼ੇ ਜਾਂ ਤਲਵਾਰ ਨਾਲ ਵੱਡੇ ਵੱਡੇ ਖੂੰਖਾਰ ਜਾਨਵਰਾਂ ਨੂੰ ਅੱਗੇ ਲਾਉਣ ਵਿੱਚ ਸਫਲ ਹੋ ਗਿਆ ਹੈ। ਕਿਸੇ ਦਰਖਤ ਦੀ ਛਿੱਲ ਲਾਹੁਣ ਲਈ ਕਠਫੋੜਾ ਆਪਣੀ ਚੁੰਝ ਨਾਲ ਘੰਟਿਆਂ ਬੱਧੀ ਠੱਕ-ਠੱਕ ਕਰਦਾ ਰਹਿੰਦਾ ਹੈ ਉਸੇ ਦਰਖਤ ਨੂੰ ਮਨੁੱਖ ਛੈਣੀ ਦੀ ਸਹਾਇਤਾ ਨਾਲ ਮਿੰਟਾਂ ਵਿੱਚ ਹੀ ਪਾੜ ਸਕਦਾ ਹੈ। ਇਸ ਤਰਾਂ ਅਸੀਂ ਵੇਖਦੇ ਹਾਂ ਕਿ ਮਨੁੱਖ ਆਪਣੇ ਸਾਧਾਰਣ ਜਿਹੇ ਸੰਦਾਂ ਨਾਲ ਹੀ ਹਰ ਕਿਸਮ ਦੇ ਜਾਨਵਰਾਂ ਤੋਂ ਕਿਤੇ ਵੱਧ ਤਾਕਤਵਰ ਹੋ ਗਿਆ ਅਤੇ ਇਹੀ ਸੰਦ ਆਪਸ ਵਿੱਚ ਮਿਲ ਕੇ ਜਦ ਮਸ਼ੀਨਾਂ ਦਾ ਰੂਪ ਧਾਰ ਗਏ ਤਾਂ ਮਨੁੱਖ ਹੱਥ ਜਿੰਨੀ ਸ਼ਕਤੀ ਆਈ ਇਹ



ਸਾਡੇ ਸਭ ਦੇ ਸਾਹਮਣੇ ਹੈ।

ਆਓ ਵੇਖੀਏ ਭਲਾ ਮਨੁੱਖ ਦੇ ਸੰਦ ਵਰਤਣ ਨਾਲ ਉਸ ਵਿੱਚ ਅਜਿਹੀ ਤਾਕਤ ਕਿਵੇਂ ਆਈ ਜੋ ਦੂਜੇ ਜਾਨਵਰ ਨਹੀਂ ਪੈਦਾ ਕਰ ਸਕੇ।

ਸੰਦਾਂ ਦੀ ਵਰਤੋਂ ਸ਼ੁਰੂ ਕਰਨ ਦੇ ਦੋ ਮੁੱਖ ਲਾਭ ਹੋਏ ਇੱਕ ਤਾਂ ਸੰਦਾਂ ਨੂੰ ਲਗਾਤਾਰ ਸੁਧਾਰਿਆ ਜਾ ਸਕਦਾ ਸੀ ਜਦ ਕਿ ਦੂਸਰੇ ਜਾਨਵਰ ਆਪਣੇ ਅੰਗਾਂ ਨੂੰ ਆਪਣੀ ਮਰਜੀ ਨਾਲ ਨਹੀਂ ਸੁਧਾਰ ਸਕਦੇ। ਉਦਾਹਰਣ ਵਜੋਂ ਜੇ ਕਿਸੇ ਮਨੁੱਖ ਨੂੰ ਜਾਪਦਾ ਸੀ ਕਿ ਸ਼ਿਕਾਰ ਲਈ ਉਸਦਾ ਨੇਜ਼ਾ ਆਦਿ ਘੱਟ ਤਿੱਖਾ ਹੈ ਜਾਂ ਘੱਟ ਲੰਮਾ ਹੈ ਤਾਂ ਕੁਝ ਘੰਟਿਆਂ ਦੀ ਮਿਹਨਤ ਨਾਲ ਉਸਨੂੰ ਸੁਧਾਰ ਸਕਦਾ ਸੀ ਜਾਂ ਨਵਾਂ ਬਣਾ ਸਕਦਾ ਸੀ। ਪਰ ਜੇ ਕਿਸੇ ਜਾਨਵਰ ਨੂੰ ਜਾਪੇ ਕਿ ਉਸਦੇ ਸਿੰਗ ਘੱਟ ਨੁਕਲੇ ਹਨ ਜਾਂ ਘੱਟ ਲੰਬੇ ਹਨ ਤਾਂ ਉਹ ਇਹਨਾਂ ਨੂੰ ਸੁਧਾਰਣ ਲਈ ਕੁਝ ਨਹੀਂ ਕਰ ਸਕਦਾ। ਇਹ ਠੀਕ ਹੈ ਕਿ ਜੀਵ ਵਿਕਾਸ ਦੇ ਸਿੱਟੇ ਵਜੋਂ ਜਾਨਵਰਾਂ ਦੇ ਅੰਗਾਂ ਵਿੱਚ ਸੁਧਾਰ ਆਉਂਦਾ ਜਾਂਦਾ ਹੈ। ਪਰ ਇਸ ਢੰਗ ਜਿੰਨੀ ਤਬਦੀਲੀ ਆਉਣ ਵਿੱਚ ਹਜ਼ਾਰਾਂ ਲੱਖਾਂ ਸਾਲ ਲੱਗ ਜਾਂਦੇ ਹਨ ਸੰਦ ਵਿੱਚ ਉਹ ਤਬਦੀਲੀ ਕੁਝ ਘੰਟਿਆਂ ਵਿੱਚ ਹੀ ਕੀਤੀ ਜਾ ਸਕਦੀ ਹੈ ਅਤੇ ਇਹੀ ਮਨੁੱਖ ਦੇ ਤੇਜ਼ ਵਿਕਾਸ ਦਾ ਇੱਕ ਰਾਜ਼ ਹੈ।

ਦੂਸਰਾ ਜਾਨਵਰਾਂ ਦੇ ਅੰਗ ਕੇਵਲ ਕੁਝ ਖਾਸ ਕਿਸਮ ਦੇ ਕੰਮ ਕਰਨ ਲਈ ਵਿਕਸਿਤ ਹੋਏ ਹੁੰਦੇ ਹਨ ਸਿੱਟੇ ਵਜੋਂ ਉਹਨਾਂ ਤੋਂ ਦੂਜੀ ਪ੍ਰਕਾਰ ਦੇ ਕੰਮ ਨਹੀਂ ਲਏ ਜਾ ਸਕਦੇ। ਜਿਸ ਤਰ੍ਹਾਂ ਕਿ ਪੰਛੀਆਂ ਦੀਆਂ ਅਗਲੀਆਂ ਬਾਹਾਂ ਉਡਣ ਲਈ ਖੰਭਾਂ ਵਿੱਚ ਬਦਲ ਜਾਂਦੀਆਂ ਹਨ ਅਤੇ ਉਹਨਾਂ ਤੋਂ ਹੁਣ ਹੋਰ ਕੋਈ ਕੰਮ ਨਹੀਂ ਲਿਆ ਜਾ ਸਕਦਾ। ਇਸੇ ਤਰ੍ਹਾਂ ਕੁਝ ਜਾਨਵਰਾਂ ਦੇ ਅਗਲੇ ਪੰਜੇ ਜ਼ਮੀਨ ਵਿਚੋਂ ਖੁੱਡਾਂ ਪੁੱਟਣ ਅਨੁਸਾਰ ਵਿਕਸਿਤ ਹੋਏ ਹੁੰਦੇ ਹਨ ਤਾਂ ਉਹਨਾਂ ਤੋਂ ਫਿਰ ਦਰਖਤਾਂ ਤੇ ਚੜ੍ਹਨ ਜਾਂ ਸ਼ਿਕਾਰ ਆਦਿ ਕਰਨ ਵਰਗਾ ਕੋਈ ਹੋਰ ਕੰਮ ਨਹੀਂ ਲਿਆ ਜਾ ਸਕਦਾ। ਪਰ ਮਨੁੱਖ ਹਰ ਕਿਸਮ ਦੇ ਕੰਮ ਲਈ ਆਪਣੀ ਲੋੜ ਅਨੁਸਾਰ ਢੁੱਕਵਾਂ ਸੰਦ ਬਦਲ ਸਕਦਾ ਹੈ। ਜੇ ਜ਼ਮੀਨ ਪੁੱਟਣੀ ਹੈ ਤਾਂ ਉਹ ਹੱਥ ਵਿਚ ਕਹੀ ਫੜ ਲਵੇਗਾ, ਜੇ ਸ਼ਿਕਾਰ ਕਰਨਾ ਹੈ ਤਾਂ ਨੇਜ਼ਾ, ਭਾਲਾ ਆਦਿ ਅਤੇ ਜੇ ਲੱਕੜ ਕੱਟਣੀ ਹੈ ਤਾਂ ਛੈਣੀ ਹਥੌੜਾ ਜਾਂ ਆਰੀ ਆਦਿ। ਪਰ ਜਾਨਵਰ ਇਸ ਤਰ੍ਹਾਂ ਨਹੀਂ ਕਰ ਸਕਦੇ।

ਜਿੱਥੇ ਹੱਥਾਂ ਦੀ ਬਣਾਵਟ ਨੇ ਮਨੁੱਖ ਨੂੰ ਸੰਦ ਵਰਤਣ ਦੇ ਯੋਗ ਬਣਾਇਆ ਉਥੇ ਸੰਦਾਂ ਦੀ ਲਗਾਤਾਰ ਵਰਤੋਂ ਕਰਨ ਨੇ ਮਨੁੱਖੀ ਹੱਥਾਂ ਨੂੰ ਵਧੇਰੇ ਵਿਕਸਿਤ ਕੀਤਾ ਅਤੇ ਇਹਨਾਂ ਨੂੰ ਵਧੇਰ ਗੁੰਝਲਦਾਰ ਕੰਮ ਕਰਨ ਦੇ ਯੋਗ ਬਣਾਇਆ। ਸੰਦਾਂ ਦੀ ਲਗਾਤਾਰ ਵਰਤੋਂ ਸਦਕਾ ਹੀ ਮਨੁੱਖ ਦੇ ਹੱਥਾਂ ਨੇ ਅਜੋਕਾ ਰੂਪ ਧਾਰਨ ਕੀਤਾ। ਏਂਗਲਜ਼ ਦੇ ਸ਼ਬਦਾਂ ਵਿੱਚ "ਹੱਥ ਨਾ ਕੇਵਲ ਕਿਰਤ ਦਾ ਸਾਧਨ ਹੀ ਹੈ ਸਗੋਂ ਇਹ ਕਿਰਤ ਦੀ ਉਪਜ ਵੀ ਹੈ।" ਜਿਵੇਂ ਜਿਵੇਂ ਮਨੁੱਖ ਆਪਣੇ ਸੰਦਾਂ ਨੂੰ ਸੁਧਾਰਦਾ ਗਿਆ ਤਿਵੇਂ ਹੀ ਉਸਦੇ ਹੱਥ ਉਹਨਾਂ ਸੰਦਾਂ ਨੂੰ ਵੱਧ ਤੋਂ ਵੱਧ ਠੀਕ ਤਰ੍ਹਾਂ ਨਾਲ ਵਰਤਣ ਦੇ ਯੋਗ ਹੁੰਦੇ ਗਏ। ਸੰਦਾਂ ਦੀ ਵਰਤੋਂ ਨਾਲ ਕਿਰਤ ਕਰਨ ਸਦਕਾ ਹੀ ਮਨੁੱਖੀ ਹੱਥ ਪ੍ਰਵੀਨਤਾ ਦੀ ਮੌਜੂਦਾ ਉਚਤਮ ਪੱਧਰ ਤੇ ਪੁੱਜ ਸਕਿਆ ਹੈ।

ਹੱਥਾਂ ਵਲੋਂ ਕਿਰਤ ਕਰਨ ਦਾ ਕਾਰਜ ਸਾਂਭ ਲੈਣ ਨਾਲ ਹੀ ਤੁਰਨ ਦਾ ਕੰਮ ਪੂਰੀ ਤਰ੍ਹਾਂ ਪਿਛਲੇ ਪੈਰਾਂ ਉਪਰ ਆ ਗਿਆ। ਲਗਾਤਾਰ ਪਿਛਲੇ ਪੈਰਾਂ ਉਪਰ ਹੀ ਤੁਰਨ ਸਦਕਾ ਹੌਲੀ ਹੌਲੀ ਉਸਦਾ ਸਰੀਰ ਵਧੇਰੇ ਸਿੱਧਾ ਹੁੰਦਾ ਗਿਆ ਅਤੇ ਮੌਜੂਦਾ ਮਨੁੱਖ ਦੀ ਤਰ੍ਹਾਂ ਪੂਰੀ ਤਰ੍ਹਾਂ ਸਿੱਧਾ ਹੋ ਕੇ ਤੁਰਨ ਲੱਗ ਪਿਆ।

ਸੰਦਾਂ ਦੀ ਵਰਤੋਂ ਦੇ ਨਾਲ ਨਾਲ ਜਿਸ ਦੂਸਰੀ ਗੱਲ ਨੇ ਮਨੁੱਖ ਦੇ ਵਿਕਾਸ ਵਿਚ ਹਿੱਸਾ ਪਾਇਆ ਉਹ ਸੀ ਸਾਡੇ ਇਹਨਾਂ ਵੱਡ ਵਡੇਰਿਆਂ ਦੀ ਗਰੋਹਾਂ (ਟੋਲਿਆਂ) ਵਿਚ ਰਹਿਣ ਦੀ ਪ੍ਰਵਿਰਤੀ। ਸੰਦਾਂ ਦੀ ਵਰਤੋਂ ਕਰਨ ਅਤੇ ਆਪਸ ਵਿਚ ਇਕੱਠੇ ਟੋਲਿਆਂ ਵਿਚ ਰਹਿਣ ਸਦਕਾ ਇਹਨਾਂ ਵਿਚ ਇੱਕ ਦੂਸਰੇ ਤੱਕ ਆਪਣੀ ਗੱਲ ਪਹੁੰਚਾਉਣ ਦੀ ਲੋੜ ਵੱਧਦੀ ਗਈ। ਹੁਣ ਬਣਮਾਨਸਾਂ ਵਾਲੇ ਆਮ ਇਸ਼ਾਰਿਆਂ ਨਾਲ ਇਹ ਲੋੜ ਪੂਰੀ ਨਹੀਂ ਸੀ ਹੁੰਦੀ। ਸੋ ਇਸ ਲੋੜ ਨੂੰ ਪੂਰਾ ਕਰਨ ਲਈ ਸੰਘ ਵਧੇਰੇ ਵਿਕਸਿਤ ਹੋਣ ਲੱਗਾ ਅਤੇ ਮਨੁੱਖ ਸ਼ਬਦਾਂ ਦੇ ਉਚਾਰਣ ਰਾਹੀਂ ਆਪਣੀ ਗੱਲ ਦੂਸਰੇ ਤੱਕ ਪਹੁੰਚਾਉਣ ਲੱਗਾ। ਜਿਵੇਂ ਆਦਮੀ ਵਲੋਂ ਹੱਥਾਂ ਰਾਹੀਂ ਪੈਦਾ ਕਰਨ ਵਾਲੀਆਂ ਵਸਤਾਂ ਦੀ ਗਿਣਤੀ ਵੱਧਦੀ ਗਈ ਉਵੇਂ ਹੀ ਇਹਨਾਂ ਨੂੰ ਪ੍ਰਗਟ ਕਰਨ ਲਈ ਉਚਾਰੇ ਜਾਣ ਵਾਲੇ ਸ਼ਬਦਾਂ ਦੀ ਗਿਣਤੀ ਵਧਦੀ ਗਈ। ਇਸ ਤਰ੍ਹਾਂ ਹੌਲੀ ਹੌਲੀ ਮਨੁੱਖ ਵਿੱਚ ਬਾਕੀ ਜਾਨਵਰਾਂ ਨਾਲੋਂ ਇਕ ਹੋਰ ਵੱਖਰਾ ਗੁਣ ਪੈਦਾ ਹੋ ਗਿਆ ਯਾਨੀ ਕਿ ਭਾਸ਼ਾ ਹੋਣ ਦਾ ਗੁਣ।

ਅੱਜ ਅਸੀਂ ਜਾਣਦੇ ਹਾਂ ਕਿ ਮਨੁੱਖ ਦਾ ਦੂਸਰੇ ਜਾਨਵਰਾਂ ਨਾਲੋਂ ਸਭ ਚੋਂ ਵੱਡਾ ਅੰਤਰ ਇਸ ਵਿੱਚ ਤੇਜ਼ ਬੁੱਧੀ ਵਾਲੇ ਦਿਮਾਗ ਦਾ ਹੋਣਾ ਹੈ। ਪਰ ਮਨੁੱਖ ਵਿੱਚ ਅਜਿਹਾ ਦਿਮਾਗ ਕਿਵੇਂ ਪੈਦਾ ਹੋਇਆ ? ਦਿਮਾਗ ਦਾ ਵਿਕਸਿਤ ਹੋਣਾ ਵੀ ਪਹਿਲਾ ਦਰਸਾਈਆ ਦੋਵੇਂ ਗੱਲਾਂ ਨਾਲ ਹੀ ਨੇੜਿਓਂ ਜੁੜਿਆ ਹੋਇਆ ਹੈ। ਸੰਦਾਂ ਦੀ ਵਰਤੋਂ ਨਾਲ ਕਿਰਤ ਅਤੇ ਭਾਸ਼ਾ ਦਾ ਹੋਣਾ ਇਹ ਦੋ ਸਭ ਤੋਂ ਜ਼ਰੂਰੀ ਕਾਰਕ ਸਨ ਜਿੰਨਾ ਸਦਕਾ ਬਣਮਾਨਸ ਵਰਗੇ ਦਿਮਾਗ ਤੋਂ ਮਨੁੱਖ ਦਾ ਦਿਮਾਗ ਵਿਕਸਿਤ ਹੋਇਆ। ਪਰ ਇਹ ਪ੍ਰਭਾਵ ਵੀ ਇੱਕ ਪਾਸੜ ਨਹੀਂ ਸੀ ਬਲਕਿ ਦਿਮਾਗ ਦੇ ਵਿਕਾਸ ਨਾਲ ਵੀ ਸੰਦਾਂ ਦਾ ਅਤੇ ਭਾਸ਼ਾ ਦਾ ਹੋਰ ਵਿਕਾਸ ਹੁੰਦਾ ਰਿਹਾ ਅਤੇ ਇਹਨਾਂ ਦਾ ਮੋੜਵਾਂ ਪ੍ਰਭਾਵ ਫਿਰ ਦਿਮਾਗ ਦੇ ਵਿਕਾਸ ਵਿੱਚ ਨਿਕਲਦਾ ਰਿਹਾ। ਦੂਸਰੇ ਸ਼ਬਦਾਂ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਇਹਨਾਂ ਦਾ ਸੰਬੰਧ ਦਵੰਦਾਤਮਕ ਸੀ / ਹੈ।

ਇਸ ਤੋਂ ਬਿਨਾਂ ਅੱਗ ਦੀ ਖੋਜ ਕਰ ਲੈਣ ਨਾਲ ਮਨੁੱਖ ਦੂਸਰੇ ਜਾਨਵਰਾਂ ਦੇ ਮੁਕਾਬਲੇ ਬਹੁਤ ਉਨਤ ਹੋ ਗਿਆ। ਅੱਗ ਨਾਲ ਉਹ ਸਰਦੀ ਦਾ ਟਾਕਰਾ ਕਰ ਸਕਦਾ ਸੀ, ਖੂੰਖਾਰ ਜਾਨਵਰਾਂ ਨੂੰ ਅੱਗ ਬਾਲ ਕੇ ਉਹ ਦੂਰ ਰੱਖ ਸਕਦਾ ਸੀ ਅਤੇ ਇਸ ਤੋਂ ਬਿਨਾਂ ਅੱਗ ਤੇ ਭੁੰਨ ਕੇ ਮਾਸ ਖਾਣ ਨਾਲ ਉਸ ਵਲੋਂ ਭੋਜਨ ਪਚਾਉਣ ਲਈ ਘੱਟ ਸਮਾਂ ਤੇ ਸ਼ਕਤੀ ਲਗਣ ਲੱਗੀ ਅਤੇ ਉਹ ਵਧੇਰੇ ਸਮਾਂ ਹੋਰ ਪਾਸੇ ਦੇ ਸਕਦਾ ਸੀ। ਇਸ ਤਰ੍ਹਾਂ ਅੱਗ ਵੀ ਹੋਰ ਸੰਦਾਂ ਦੀ ਤਰ੍ਹਾਂ ਉਸਦੇ ਵਿਕਾਸ ਵਿੱਚ ਬਹੁਤ ਸਹਾਈ ਸਿੱਧ ਹੋਈ। ਸ਼ੁਰੂ ਸ਼ੁਰੂ ਵਿੱਚ ਉਸਨੂੰ ਅੱਗ ਬਾਲਣੀ ਨਹੀਂ ਸੀ ਆਉਂਦੀ ਪਰ ਉਹ ਇਸਨੂੰ 'ਇਕੱਠੀ' ਕਰ ਲੈਂਦਾ ਸੀ। ਜਦ ਕਿਤੇ ਜੰਗਲ ਵਿੱਚ ਉਸਨੂੰ ਅੱਗ ਬਲ ਰਹੀ ਮਿਲਦੀ ਤਾਂ ਉਹ ਉਸਨੂੰ ਚੁੱਕ ਕੇ ਆਪਣੀ ਗੁਫਾ ਵਿੱਚ ਲੈ ਆਉਂਦਾ ਅਤੇ ਇਸ ਅੱਗ ਨੂੰ ਫਿਰ ਲਗਾਤਾਰ ਬਲਦਾ ਰਖਿਆ ਜਾਂਦਾ।

ਇਹ ਇੱਕ ਸਵਾਲ ਆਮ ਹੀ ਕੀਤਾ ਜਾਂਦਾ ਹੈ ਕਿ ਜੇ ਮਨੁੱਖ ਬਾਂਦਰਾਂ ਤੋਂ ਵਿਕਸਿਤ **ਹੋਇਆ** ਹੈ ਤਾਂ ਅੱਜ ਕੱਲ ਬਾਂਦਰਾਂ ਤੋਂ ਬੰਦੇ ਕਿਉਂ ਨਹੀਂ ਬਣਦੇ ਨਜ਼ਰ ਆਉਂਦੇ ?

ਪਹਿਲੀ ਗੱਲ ਤਾਂ ਜਿਸ ਤਰ੍ਹਾਂ ਇਸ ਲੇਖ ਵਿੱਚ ਸਪੱਸ਼ਟ ਕੀਤਾ ਗਿਆ ਹੈ ਮਨੁੱਖ ਦਾ ਵਿਕਾਸ ਅਜੋਕੇ ਬਾਂਦਰਾਂ ਜਾਂ ਬਣਮਾਨਸਾਂ ਤੋਂ ਨਹੀਂ ਹੋਇਆ। ਹਾਂ ਇਹ ਸਾਰੇ ਇੱਕ ਵਰਗ ਵਿੱਚ ਜ਼ਰੂਰ ਆਉਂਦੇ ਹਨ। ਜਾਂ ਅਸੀਂ ਕਹਿ ਸਕਦੇ ਹਾਂ ਕਿ ਅੱਜ ਤੋਂ ਲੱਖਾਂ ਸਾਲ ਪਹਿਲਾਂ ਇਹਨਾਂ ਸੱਭ ਦੇ ਵੱਡੇ-ਵਡੇਰੇ ਆਪਸ ਵਿੱਚ ਮਿਲਦੇ-ਜੁਲਦੇ ਜ਼ਰੂਰ ਸਨ। ਇਸ ਵਰਗ ਦੇ ਜਾਨਵਰਾਂ ਦਾ ਵਿਕਾਸ ਅੱਜ ਤੋਂ ਲੱਖਾਂ ਵਰ੍ਹੇ ਪਹਿਲਾਂ ਭਿੰਨ-ਭਿੰਨ ਰਾਹਾਂ ਤੇ ਹੋਣ ਲੱਗਾ। ਕੁਝ ਜਾਨਵਰ ਜਿੰਨ੍ਹਾਂ ਨੇ ਦਰਖਤਾਂ ਦੇ ਉਪਰ ਰਹਿਣ ਦਾ ਹੀ ਰਾਹ ਚੁਣਿਆ ਉਹ ਸਾਡੇ ਅੱਜ ਕੱਲ ਦੇ ਬਾਂਦਰ, ਲੰਗੂਰ ਆਦਿ ਬਣਨ ਵੱਲ ਤੁਰ ਪਏ। ਕੁਝ ਹੋਰ ਜੋ ਸਰੀਰਕ ਤੌਰ ਤੇ ਤਕੜੇ ਸਨ ਅਤੇ ਦਰਖਤਾਂ ਤੋਂ ਹੇਠਾਂ ਰਹਿਣ ਲੱਗੇ ਉਹ ਗੁਰੀਲੇ ਬਣ ਗਏ। ਇਸੇ ਤਰ੍ਹਾਂ ਕੁਝ ਦਾ ਵਿਕਾਸ ਉਹਨਾਂ ਨੂੰ ਬਣਮਾਨਸ ਬਣਨ ਵੱਲ ਲੈ ਗਿਆ। **ਅਤੇ** ਕੁਝ ਜਿਹਨਾਂ ਦੇ ਹੱਥ ਕੁੱਝ ਵੱਧ ਵਿਕਸਿਤ ਸਨ ਅਤੇ ਖੁਰਾਕ ਪ੍ਰਾਪਤ ਕਰਨ ਜਾਂ ਜਾਨਵਰਾਂ ਤੋਂ ਬਚਾਅ ਆਦਿ ਕਰਨ ਲਈ ਸੋਟੀ, ਪੱਥਰ ਦੇ ਸੰਦਾਂ ਦੀ ਵਰਤੋਂ ਕਰਨ ਲੱਗੇ ਉਹ ਮਨੁੱਖ **ਬਣਨ** ਵੱਲ ਜਾਂਦੇ ਰਾਹ ਤੇ ਤੁਰ ਪਏ।

ਦੂਸਰਾ ਇਹਨਾਂ ਸਾਰੇ ਜਾਨਵਰਾਂ ਦਾ ਵਿਕਾਸ ਅੱਜ ਵੀ ਆਪਣੇ ਆਪਣੇ ਰਾਹਾਂ ਤੇ ਹੋ ਰਿਹਾ **ਹੈ ਪਰ** ਬਾਂਦਰਾਂ ਜਾਂ ਬਣ ਮਾਨਸਾਂ ਦਾ ਵਿਕਾਸ ਇਹਨਾਂ ਨੂੰ ਮਨੁੱਖ ਬਣਨ ਵੱਲ ਨਹੀਂ ਲੈ ਕੇ ਜਾਵੇਗਾ ਕਿਉਂਕਿ ਇਹਨਾਂ ਦੇ ਵਿਕਾਸ ਦੇ ਰਾਸਤੇ ਤਾਂ ਲੱਖਾਂ ਵਰ੍ਹੇ ਪਹਿਲਾਂ ਹੀ ਬਹੁਤ ਵੱਖਰੇ ਵੱਖਰੇ ਹੋ ਚੁੱਕੇ ਹਨ। ਅੱਜ ਜੀਵ ਜੰਤੂਆਂ ਦੇ ਵਿਕਾਸ ਨੂੰ ਕੇਵਲ ਕੁਦਰਤੀ ਸ਼ਕਤੀਆਂ ਹੀ ਪ੍ਰਭਾਵਿਤ ਨਹੀਂ ਕਰਦੀਆਂ ਸਗੋਂ ਮਨੁੱਖ ਵੀ ਇਸਨੂੰ (ਸਮੇਤ ਆਪਣੇ ਵਿਕਾਸ ਨੂੰ) ਬਹੁਤ ਵੱਡੀ ਹੱਦ ਤੱਕ ਪ੍ਰਭਾਵਿਤ ਕਰ ਰਿਹਾ ਹੈ। ਜੀਵ ਜੰਤੂਆਂ ਦੇ ਵਿਕਾਸ ਦੇ ਲੱਖਾਂ ਸਾਲਾਂ ਦੇ ਸਿੱਟੇ ਵਜੋਂ ਹੀ ਇਹਨਾਂ ਵਿੱਚ ਕੋਈ ਗਿਣਨ ਯੋਗ ਤਬਦੀਲੀ ਅਨੁਭਵ ਕੀਤੀ ਜਾ ਸਕਦੀ ਹੈ। ਸੋ ਇਹਨਾਂ ਦੇ ਵਿਕਾਸ ਨੂੰ ਆਪਣੇ ਜੀਵਨ ਕਾਲ ਵਿੱਚ ਅਨੁਭਵ ਨਹੀਂ ਕਰ ਸਕਦੇ



# ਮਨੁੱਖ ਦੇ ਵਿਕਾਸ ਤੇ ਇਕ ਨਜ਼ਰ

ਮਨੁੱਖ ਦੇ ਵਿਕਾਸ ਦੀ ਇਹ ਕਹਾਣੀ ਦੱਸਣ ਲਈ ਸਾਨੂੰ ਅੱਜ ਤੋਂ ਲੱਖਾਂ ਸਾਲ ਪੁਰਾਣੇ ਮਨੁੱਖਾਂ ਦੇ ਅਤੇ ਮਨੁੱਖ ਬਣਨ ਤੋਂ ਪਹਿਲਾਂ ਦੀਆਂ ਸਟੇਜਾਂ ਦੀਆਂ ਹੱਡੀਆਂ ਅਤੇ ਪਿੰਜਰ ਆਦਿ ਮਿਲੇ ਹਨ। ਇਸ ਤੋਂ ਬਿਨਾਂ ਇਹਨਾਂ ਬਾਂਦਰ-ਮਾਨਸਾਂ (ape-man) ਦੁਆਰਾ ਬਣਾਏ ਗਏ ਪੱਥਰ ਦੇ ਹਥਿਆਰ ਅਤੇ ਹੋਰ ਮੁਢਲੇ ਸੰਦ ਵੀ ਵੱਖ ਵੱਖ ਥਾਵਾਂ ਤੋਂ ਖੁਦਾਈ ਦੌਰਾਨ ਮਿਲੇ ਹਨ। ਵਿਗਿਆਨੀਆ ਦੁਆਰਾ ਕਈ ਤਕਨੀਕਾਂ ਨਾਲ ਇਹਨਾਂ ਹੱਡੀਆਂ ਆਦਿ ਦੀ ਠੀਕ ਠੀਕ ਉਮਰ ਮਲੂਮ ਕੀਤੀ ਜਾ ਸਕਦੀ ਹੈ। ਇਹਨਾਂ ਦੇ ਸਦਕਾ ਮਨੁੱਖ ਬਣਨ ਦੀ ਪੂਰੀ ਕਹਾਣੀ ਨੂੰ ਕਾਫੀ ਹੱਦ ਤੱਕ ਠੀਕ ਠੀਕ ਦਰਸਾਇਆ ਜਾ ਸਕਦਾ ਹੈ।

ਅੱਜ ਤੋਂ ਲੱਗਭਗ 20 ਲੱਖ ਸਾਲ ਪਹਿਲਾਂ ਤੋਂ ਲੈ ਕੇ 10 ਲੱਖ ਸਾਲ ਪਹਿਲਾਂ ਤੱਕ ਦੇ ਜੋ ਹੱਡੀਆਂ, ਪਿੰਜਰ ਜਾਂ ਹੋਰ ਚਿੰਨ ਮਿਲੇ ਹਨ ਉਹਨਾਂ ਤੋਂ ਪਤਾ ਚਲਦਾ ਹੈ ਕਿ ਉਸ ਸਮੇਂ ਮਨੁੱਖ ਅਤੇ ਬਣਮਾਨਸਾਂ ਦੇ ਵਿਚਕਾਰਲੀ ਸਟੇਜ ਸੀ ਜਿਸ ਨੂੰ ਅਫਰੀਕਨ ਬਾਂਦਰ-ਮਾਨਸ (African ape-man) ਕਿਹਾ ਜਾਂਦਾ ਹੈ। ਇਸ ਦੀ ਖੋਪੜੀ ਮਨੁੱਖ ਤੋਂ ਕਾਫੀ ਛੋਟੀ ਸੀ ਅਤੇ ਦਿਮਾਗ ਲਈ ਜਗ੍ਹਾ ਅੱਜ ਦੇ ਮਨੁੱਖ ਦੇ ਮੁਕਾਬਲੇ ਅੱਧ ਤੋਂ ਵੀ ਘੱਟ ਸੀ ਇਹ ਦੋ ਪੈਰਾਂ ਤੇ ਹੀ ਤੁਰਦਾ ਸੀ ਅਤੇ ਇਸਨੇ ਸਾਦਾ ਪੱਥਰ ਦੇ ਸੰਦ ਬਨਾਉਣੇ ਸ਼ੁਰੂ ਕਰ ਦਿੱਤੇ ਸਨ।

ਇਸਦੇ ਵਿਕਾਸ ਸਦਕਾ ਕੋਈ 10 ਲੱਖ ਸਾਲ ਪਹਿਲਾਂ ਇਹ ਅਗਲੀ ਸਟੇਜ ਤੇ ਪਹੁੰਚ ਚੁੱਕਾ ਸੀ ਜਿਸਨੂੰ ਵਿਗਿਆਨ ਦੀ ਭਾਸ਼ਾ ਵਿੱਚ Homo erectus ਕਿਹਾ ਜਾਂਦਾ ਹੈ। ਅਸੀਂ ਇਸਨੂੰ ਸੌਖ ਲਈ ਆਦਿ ਮਨੁੱਖ ਕਹਿ ਸਕਦੇ ਹਾਂ। ਇਸਦੇ ਪਿੰਜਰ, ਹੱਡੀਆਂ, ਸੰਦ ਅਤੇ ਹੋਰ ਚਿੰਨ ਜਾਵਾ, ਚੀਨ ਅਤੇ ਯੋਰਪ ਦੇ ਕਈ ਭਾਗਾਂ ਤੋਂ ਮਿਲੇ ਹਨ ਇਹਦਾ ਦਿਮਾਗ ਚਾਹੇ ਬਾਂਦਰ-ਮਾਨਸ ਤੋਂ ਕਾਫੀ ਵੱਡਾ ਸੀ ਪਰ ਅਜੋਕੇ ਮਨੁਖ ਤੋਂ ਛੋਟਾ ਹੀ ਸੀ। ਇਹਨਾਂ ਦਾ ਮੱਥਾ ਪਿਛਾਂਹ ਨੂੰ ਹਟਵਾਂ, ਭਰਵੱਟੇ ਉਭਰੇ ਹੋਏ, ਜਬਾੜੇ ਕੁਝ ਅੱਗੇ ਨੂੰ ਅਤੇ ਖੋਪੜੀ ਹੁਣ ਦੇ ਮੁਕਾਬਲੇ ਕੁਝ ਚਪਟੀ ਸੀ। ਇਹ ਆਦਿ-ਮਨੁੱਖ ਗੁਫਾਵਾਂ ਵਿੱਚ ਰਹਿੰਦਾ, ਪੱਥਰ ਦੇ ਸੰਦ ਬਣਾਉਂਦਾ ਅਤੇ ਵੱਡੇ ਵੱਡੇ ਜਾਨਵਰਾਂ ਦਾ ਸ਼ਿਕਾਰ ਵੀ ਕਰਦਾ ਸੀ। ਇਸ ਸਮੇਂ ਤੱਕ ਇਹ ਅੱਗ ਦੀ ਵਰਤੋਂ ਕਰਨੀ ਸਿੱਖ ਚੁੱਕਾ ਸੀ।

ਅਜੋਕਾ ਮਨੁੱਖ ਜਿਸਨੂੰ ਵਿਗਿਆਨ **ਦੀ ਭਾਸ਼ਾ ਵਿੱਚ** Homo rapiens ਦਾ ਨਾਂ ਦਿੱਤਾ ਗਿਆ **ਹੈ ਅੱਜ ਤੋਂ** ਕੋਈ 25,000 ਸਾਲ ਪਹਿਲਾਂ ਹੋਂਦ ਵਿੱਚ ਆਇਆ।

# ਮਹੇਸ਼ ਯੋਗੀ ਨੂੰ ਲਖਾਂ ਦਾ ਜੁਰਮਾਨਾ

ਵਾਇੰਗਟਨ, 14 ਜਨਵਰੀ (ਯੂ. ਐਨ. ਆਈ.) ਮਹਾਂਰਿਸ਼ੀ ਮਹੇਸ਼ ਯੋਗੀ ਨੂੰ ਉਸ ਵਿਅਕਤੀ ਨੂੰ **138000** ਡਾਲਰ ਦੀ ਰਕਮ ਦੇਣੀ ਪਵੇਗੀ ਜਿਸ ਦਾ ਕਹਿਣਾ **ਹੈ** ਕਿ ਉਹ ਧਰਤੀ ਤੋਂ ਉੜਨਾ ਸਿਖਣਾ ਚਾਹੁੰਦਾ ਸੀ ਪਰ ਉਹ ਧਰਤੀ ਤੋਂ ਇਕ ਇੰਚ ਵੀ ਉਡ ਨਹੀਂ ਸਕਿਆ।

ਅਮਰੀਕਾ ਦੀ ਇਕ ਜ਼ਿਲਾ ਅਦਾਲਤ ਨੇ ਮੰਗਲਵਾਰ ਵਾਲੇ ਦਿਨ ਰਾਬਰਟ ਕਰੋਪਿੰਸਕੀ ਦੇ ਹੱਕ ਵਿਚ 137,890 ਡਾਲਰ ਦੀ ਡਿਗਰੀ ਦਿੱਤੀ ਜਿਸ ਨੇ ਮਹਾਂਰਿਸ਼ੀ ਮਹੇਸ਼ ਯੋਗੀ ਪਾਸੋਂ ਗਿਆਰਾਂ ਸਾਲ ਤੱਕ ਸਿਖਿਆ ਹਾਸਲ ਕੀਤੀ, ਪਰ ਯੋਗੀ ਵਲੋਂ ਜਿਨ੍ਹਾਂ ਗੱਲਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ ਉਨ੍ਹਾਂ ਵਿਚੋਂ ਉਹ ਕੁਝ ਵੀ ਹਾਸਲ ਨਹੀਂ ਕਰ ਸਕਿਆ। ਕਰੋਪਿੰਸਕੀ ਨੇ ਕਿਹਾ ਕਿ 'ਸਿੱਧੀ ਕੋਰਸ' ਦੌਰਾਨ ਯੋਗੀ ਦੇ ਵਿਸ਼ਵ ਵਿਦਿਆਲੇ ਦੇ ਪ੍ਰਚਾਰਕਾਂ ਵਲੋਂ ਉਸ ਤਕਨੀਕ ਬਾਰੇ ਜਾਣਕਾਰੀ ਦਿੱਤੀ ਗਈ ਸੀ ਜਿਸ ਰਾਹੀਂ ਉਹ ਬੰਦੇ ਦੇ ਧਰਤੀ ਤੋਂ ਉਡਣ ਦਾ ਦਾਅਵਾ ਕਰਦੇ ਸਨ। ਮੁਕੱਦਮੇ ਵਿਚ ਕਿਹਾ ਗਿਆ ਹੈ, "ਪਰ ਇਥੇ ਉਡਣਾ **ਲੱਤਾਂ ਦੀ** ਚੌਕੜੀ ਮਾਰ ਕੇ ਕੁੱਦਣ ਨੂੰ ਹੀ ਸਮਝਿਆ ਜਾਂਦਾ **ਹੈ**।

ਕਰੋਪਿੰਸਕੀ ਨੇ 90 ਲੱਖ **ਡਾਲਰ ਦੇ ਹਰਜਾਨੇ ਦਾ** ਦਾਅਵਾ ਕੀਤਾ ਸੀ ਅਤੇ ਕਿਹਾ ਸੀ ਕਿ ਉਸ ਦੇ ਜੜਾਂ ਵਿਚ ਬਹੁਤ ਸਖਤ ਅਤੇ ਲਗਾਤਾਰ ਦਰਦ ਹੁੰਦੀ ਹੈ। ਇਸ ਦੇ ਨਾਲ ਹੀ ਉਡਣ ਦੀ ਕੋਸ਼ਿਸ਼ ਕਰਨ ਕਾਰਨ ਉਸ ਦੀ ਯਾਦ ਸ਼ਕਤੀ ਘਟੀ ਹੈ ਅਤੇ ਉਹ ਕਿਸੇ ਗੱਲ 'ਤੇ ਧਿਆਨ ਕੇਂਦਰਤ ਨਹੀਂ ਕਰ ਸਕਦਾ (ਪੰਜਾਬੀ ਟ੍ਰਿਬਿਊਨ ਚੋਂ ਧੰਨਵਾਦ ਸਹਿਤ)

# ਜੰਤਰ ਮੰਤਰ ਤੰਤਰ

**ਤਰਕਸ਼ੀਲ ਨੰਬਰ ਪੰਜ ਵਿਚ 'ਜੰਤਰ ਮੰਤਰ ਤੰਤ'ਰ ਦੇ ਪਹਿਲੇ ਭਾਗ ਵਿਚ ਅਸੀਂ ਮੰਤਰਾਂ ਦੀ ਹੋਂਦ ਵਿਧੀ, ਬਣਤਰ ਅਤੇ ਕਾਰਜ ਵਿਧੀ ਤੇ ਵਿਗਿਆਨਕ ਢੰਗ ਨਾਲ ਚਰਚਾ ਕਰਕੇ ਇਸ ਦੇ ਮਨੋਵਿਗਿਆਨਕ ਆਧਾਰਾਂ ਨੂੰ ਦੱਸਦਿਆਂ, ਇਹਨਾਂ ਮੰਤਰਾਂ ਦੀ ਵਿਅਰਥਤਾ ਸਿੱਧ ਕੀਤੀ ਸੀ। ਇਸ ਲੇਖ ਵਿਚ ਅਸੀਂ ਜੰਤਰਾਂ ਬਾਰੇ ਜਾਣਕਾਰੀ ਦੇਣ ਦੀ ਕੋਸ਼ਿਸ਼ ਕਰਾਂਗੇ।**

## ਜੰਤਰਾਂ ਦੀ ਪਰਿਭਾਸ਼ਾ :-

ਜਿਵੇਂ ਅਸੀਂ ਪਿਛਲੇ ਲੇਖ ਵਿੱਚ ਸਪੱਸ਼ਟ ਕੀਤਾ ਸੀ ਕਿ ਮੰਤਰ ਨਿਰੋਲ ਸ਼ਬਦ ਰੂਪ ਹੁੰਦੇ ਹਨ। ਉਥੇ ਜੰਤਰ ਆਮ ਕਰਕੇ ਮੰਤਰਾਂ ਦਾ ਲਿਖਤ ਰੂਪ, ਕੁਝ ਨਿਸ਼ਚਿਤ ਤਰਤੀਬ ਵਿਚ ਹਿੰਦਸੇ (ਇਹ ਤਰਤੀਬ ਆਮ ਕਰ ਕੇ ਦਿਮਾਗੀ ਅੜਾਉਣੀਆਂ ਜਿਹੀ ਹੁੰਦੀਹੈ : ਜਿਵੇਂ ਚਿੱਤਰ ਵਿਚ ਦਰਸਾਇਆ ਹੈ) ਜਾਂ ਫਿਰ ਧਾਰਮਿਕ ਗ੍ਰੰਥਾਂ ਵਿਚੋਂ ਲਈ ਗਈ ਵਿਸ਼ੇਸ਼ ਟੂਕ ਦਾ ਲਿਖਤ ਰੂਪ ਹੁੰਦੇ ਹਨ। ਮੁੱਖ ਰੂਪ ਵਿਚ ਤਾਂ ਜੰਤਰ ਇਸੇ ਪ੍ਰਕਾਰ ਦੇ ਹੀ ਹੁੰਦੇ ਹਨ, ਪਰ ਕੁਝ ਜੰਤਰਾਂ ਵਿਚ ਹੋਰ ਵਸਤਾਂ ਵੀ ਸ਼ਾਮਲ ਹੁੰਦੀਆਂ ਹਨ, ਜਿਵੇਂ ਹੱਡੀਆਂ, ਵਾਲ, ਸਿੱਕੇ, ਪੂਜਾ ਸਮੱਗਰੀ ਲੀਰਾਂ ਆਦਿ ਜਿਹੜੀਆ 'ਲਾਗਵੇਂ ਜਾਦੂ' ਦੇ ਸਿਧਾਂਤ ਅਨੁਸਾਰ ਕੰਮ ਕਰਦੀਆਂ ਕਲਪੀਆਂ ਜਾਂਦੀਆਂ ਹਨ। ਪੰਜਾਬ ਵਿਚਲੇ ਕੀਤੇ ਜਾਂਦੇ ਤਵੀਤਾਂ ਵਿਚ ਡੇਰਾ ਬਾਬਾ ਵਡਭਾਗ ਸਿੰਘ ਦੇ ਪਿਛਲੇ ਸਾਲ ਦੇ ਲਾਹੇ ਝੰਡੇ ਅਤੇ ਚੁੰਨੀਆਂ ਦੀਆਂ ਲੀਰਾਂ (ਟਾਕੀਆਂ) ਵੀ ਵਰਤੀਆਂ ਜਾਂਦੀਆਂ ਹਨ। ਇਸ ਪਿਛੇ ਜਾਦੂ ਦਾ 'ਲਾਗਵਾਂ ਸਿਧਾਂਤ' ਕੰਮ ਕਰਦਾ ਹੈ। ਤਵੀਤ ਪਹਿਨਣ ਵਾਲੇ ਵਿਅਕਤੀ 'ਚ 'ਡੇਰਾ ਬਾਬਾ ਵਡਭਾਗ ਸਿੰਘ' 'ਚ ਭੈੜੀਆਂ ਰੂਹਾਂ ਕੱਢਣ ਦਾ ਵਿਸ਼ਵਾਸ ਜੜਿਆ ਹੋਇਆ ਹੈ, ਇਸ ਲਈ ਉਥੋਂ ਦੇ ਝੰਡੇ ਦੀਆਂ ਚੁੰਨੀਆਂ [illegible] ਵੀ ਓਹੀ ਸ਼ਕਤੀ ਸਮਝ ਲਈ ਜਾਂਦੀ ਹੈ।

## ਤਵੀਤ ਬਨਾਮ ਜੰਤਰ :-

ਇਥੇ ਅਸੀਂ ਇਕ ਹੋਰ ਭੁਲੇਖਾ ਖਤਮ ਕਰਨਾ ਚਾਹੁੰਦੇ ਹਾਂ ਕਿ ਪੰਜਾਬ ਵਿਚ ਜੰਤਰ (Charms) ਆਮ ਕਰਕੇ ਤਵੀਤਾਂ (Amulets) ਦੇ ਰੂਪ ਵਿਚ ਹੀ ਮਿਲਦੇ ਹਨ। ਪਰ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਪਰਾਇਵਾਚੀ ਸਮਝਣਾ ਵੀ ਗਲਤ ਹੈ। ਤਵੀਤ ਦਾ ਅਸਲ ਮੂਲ ਸ਼ਬਦ ਅਰਬੀ ਦਾ 'ਤਾਵੀਜ਼' ਹੈ ਜਿਸਦੇ ਅੱਖਰੀ ਅਰਥ ਪਨਾਹ ਦੇਣਾ, ਬਚਾਉਣਾ ਆਦਿ ਹਨ। ਪੰਜਾਬ ਵਿਚ ਜੰਤਰ ਨੂੰ ਆਮ ਕਰਕ ਤਵੀਤ ਦੇ ਰੂਪ ਵਿਚ ਹੀ ਪਹਿਨਿਆ ਜਾਂਦਾ ਹੈ। ਭਾਵ ਲਿਖੇ ਹੋਏ ਮੰਤਰ ਨੂੰ ਨਿਸ਼ਚਿਤ ਮੰਤਵ ਦੀ ਸਿਧੀ ਜਾਂ ਬਚਾਅ ਲਈ ਪਹਿਨਿਆ ਜਾਵੇ ਤਾਂ ਇਸੇ ਨੂੰ ਤਾਬੀਤ ਆਖਦੇ ਹਨ। ਪਰ ਹੌਲੀ ਹੌਲੀ ਤਵੀਤਾ ਨੂੰ ਸਜਾਵਟੀ ਗਹਿਣੇ ਦੇ ਤੌਰ ਤੇ ਵੀ ਵਰਤਿਆ ਜਾਣ ਲੱਗ ਪਿਆ।

## ਤਵੀਤਾਂ ਦੀ ਸ਼ਕਤੀ :-

ਇਹ ਤਵੀਤ ਜੰਤਰ ਪਿਆਰ ਪਾਉਣ, ਵੈਰ ਕੱਢਣ, ਦੂਜਿਆਂ ਦੇ ਘਰ ਫੁੱਟ ਪਾਉਣ ਲਈ, ਸੁਪਨਿਆਂ ਅਤੇ ਡਰ ਨੂੰ ਰੋਕਣ ਲਈ ਵਰਤੇ ਜਾਂਦੇ ਹਨ। ਉੱਤਰੀ ਭਾਰਤ ਵਿਚ ਬਿਮਾਰੀਆਂ ਨੂੰ ਰੋਕਣ ਅਤੇ ਦੁੱਧ ਵਿਚ ਮੱਖਣ ਵਧਾਉਣ ਲਈ ਵੀ ਵਰਤੋਂ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਘਰਵਾਲੇ (ਪਤੀ) ਨੂੰ ਕਾਬੂ ਕਰਨ ਦੀ ਸ਼ਕਤੀ ਵੀ ਇਨ੍ਹਾਂ ਤਵੀਤਾਂ ਵਿਚ ਮੰਨੀ ਜਾਂਦੀ ਹੈ। ਇਹੋ ਜਿਹੇ ਜੰਤਰ ਸੈਂਕੜੇ ਘਰਾਂ ਵਿਚ ਡੂੰਘੇ ਕਲੇਸ਼ ਦਾ ਕਾਰਨ ਬਣਦੇ ਹਨ। ਨਜ਼ਰ ਤੋਂ ਬਚਣ ਲਈ ਵੀ ਤਵੀਤ ਧਾਰਨ ਕੀਤੇ ਜਾਂਦੇ ਹਨ, ਜਿਵੇਂ ਲੋਕ ਗੀਤ ਹੈ :

ਗੋਰੇ ਰੰਗ ਨੂੰ ਤਵੀਤ ਕਰਾਦੇ
ਨਜ਼ਰਾਂ ਨੇ ਖਾਲੀ ਮਿੱਤਰ।

ਇਸ ਪ੍ਰਕਾਰ ਬਹੁਤ ਸਾਰੇ ਮੰਤਵਾਂ ਲਈ ਤਵੀਤਾਂ ਦੀ ਵਰਤੋਂ ਕੀਤੀ ਜਾਂਦੀ ਹੈ। ਆਓ ਵੇਖੀਏ ਇਨ੍ਹਾਂ ਦੀ ਬਣਤਰ ਕੀ ਹੈ।

## ਬਣਤਰ :-

ਜੰਤਰਾਂ ਨੂੰ ਆਮ ਕਰਕੇ ਧਾਤ, ਕਪੜੇ ਆਦਿ ਵਿਚ ਮੜ੍ਹਕੇ ਤਵੀਤ ਦੇ ਰੂਪ ਵਿਚ ਪੀਹਨਿਆ ਜਾਂਦਾ ਹੈ। ਇਹ ਜੰਤਰ ਕਈ ਵਾਰ ਮੁੰਦਰੀ ਉਪਰ ਵੀ ਖੁਣੇ ਹੁੰਦੇ ਹਨ ਇਸ ਨੂੰ ਤਾਂਤਰਿਕ ਮੁੰਦਰੀ ਆਖਦੇ ਹਨ। ਕਾਗਜ ਤੇ ਲਿਖੇ ਮੰਤਰਾਂ ਨੂੰ ਸਿਧੇ ਜਾਂ ਸਾੜਕੇ ਬਚੀ ਸੁਆਹ ਨੂੰ ਘੋਲ ਕੇ ਵੀ ਪਿਆਇਆ ਜਾਂਦਾ ਹੈ। ਤਵੀਤ ਮੁਸਲਮਾਨੀ ਸਭਿਆਚਾਰ ਦੀ ਦੇਣ ਹਨ, ਜੋ ਹੌਲੀ ਹੌਲੀ ਭਾਰਤੀ ਸਭਿਆਚਾਰ ਦਾ



ਅੰਗ ਬਣ ਗਏ। ਇਸਲਾਮੀ ਮੱਤ ਅਨੁਸਾਰ ਅੱਲਾ ਦੇ 99 ਨਾਂ ਹਨ। ਇਨਾਂ ਨਾਵਾਂ ਨਾਲ ਖਾਸ ਹਿੰਦਸੇ ਲਿਖਕੇ, ਖਾਸ ਮੰਤਵਾਂ ਦੀ ਸਿੱਧੀ ਲਈ ਤਵੀਤ ਬਣਾਏ ਜਾਂਦੇ ਹਨ। ਹੇਠਾਂ ਅਸੀਂ ਵੱਖ ਮੱਤਾਂ ਦੇ ਵੱਖ ਵੱਖ ਕਿਤਾਬਾਂ ਜਾਂ ਤਵੀਤਾਂ ਤੋਂ ਸਿੱਧੇ ਪ੍ਰਾਪਤ ਜੰਤਰਾਂ ਦੀਆਂ ਬਣਤਰਾਂ ਦੇ ਰਹੇ ਹਾਂ। ਜਿਨ੍ਹਾਂ ਨੂੰ ਚੇਲੇ ਆਮ ਕਰਕੇ ਲੋਕਾਂ ਤੋਂ ਗੁਪਤ ਰੱਖਦੇ ਹਨ। ਤਵੀਤ ਬਣਾਉਣ ਜਾਂ ਲਿਖਣ ਦਾ ਕੰਮ ਬਹੁਤ ਉੱਚਾ ਬਣਾ ਦਿੰਦੇ ਹਨ। ਜਦਕਿ ਅਸਲ ਵਿਚ ਪੰਜਵੀਂ ਦਾ ਜੁਆਕ ਵੀ ਤਿਆਰ ਕਰ ਸ਼ਕਦਾ ਹੈ। ਪਰ ਕੀ ਫਾਇਦਾ ?

| | | |
|---|---|---|
| 4 | 9 | 2 |
| 3 | 5 | 7 |
| 8 | 1 | 6 |

ਹਰ ਪਾਸਿਓਂ ਜੋੜ 15

1

ਦਿਮਾਗੀ ਅੜਾਉਣੀਆਂ ਵਰਗਾਂ ਇਕ ਜੰਤਰ

ਭੂਤ ਉਤਾਰਨ ਦਾ ਜੰਤਰ

| | | | |
|---|---|---|---|
| 27 | 34 | 12 | 7 |
| 6 | 3 | 31 | 30 |
| 38 | 28 | 8 | 7 |
| 6 | 5 | 5 | 32 |

2

ਸੋਕੜੇ ਤੋਂ ਬਚਾਅ ਦਾ ਜੰਤਰ

## ਕਾਰਜ ਵਿਧੀ

:— ਮੰਤਰਾਂ ਵਾਂਗ ਜੰਤਰਾਂ ਦੀ ਕਾਰਜ ਵਿਧੀ ਵੀ ਮਨੋਵਿਗਿਆਨਕ ਅਧਾਰਾਂ ਉਤੇ ਹੀ ਕੰਮ ਕਰਦੀ ਹੈ। ਜੰਤਰਾਂ ਤਵੀਤਾਂ ਦੇ ਮਨੋਵਿਗਿਆਨਕ ਆਧਾਰਾਂ ਨੂੰ ਸਮਝਣ ਲਈ ਸਾਨੂੰ ਕੁਝ ਪ੍ਰਮੁਖ ਜੰਤਰਾਂ/ਤਵੀਤਾਂ ਨੂੰ ਉਦਾਹਰਣ ਵਜੋਂ ਲੈਣਾ ਚਾਹੀਦਾ ਹੈ। ਪੰਜਾਬੀ ਸਭਿਆਚਾਰਕ ਖਿੱਤੇ ਵਿਚ ਬਹੁਤ ਸਾਰੇ ਨੌਜੁਆਨਾਂ ਨੂੰ ਕੜੀਆਂ ਵਸ ਕਰਨ ਵਾਲੇ ਤਵੀਤਾਂ ਪ੍ਰਤੀ ਬੜਾ ਵਿਸ਼ਵਾਸ਼ ਅਤੇ ਖਿੱਚ ਹੁੰਦੀ ਹੈ। ਇਹ ਸਾਰੇ ਤਵੀਤ ਵੱਸ ਕਰਨ ਵਾਲੀ ਇੱਛਤ ਕੁੜੀ ਨੂੰ ਖੁਆਏ ਜਾਣ ਨਾਲ ਸੰਬੰਧ ਰੱਖਦੇ ਹਨ। ਇਨ੍ਹਾਂ ਤਵੀਤਾਂ

| | | |
|---|---|---|
| ਓ | ਰ | ਛ |
| ਜ | ਖ | ਧਤੇ |
| ਕੂਰ | ਕੂਰ | ਓਂਡਾ |

3

ਭੂਤ ਉਤਾਰਨ ਦਾ ਜੰਤਰ

| | | | |
|---|---|---|---|
| ਹ | ਤ | ਧ | ਮ |
| ਤ | ਥ | ਹ | ਤ |
| ਮ | ਹ | ਮ | ਮ |
| ਤ | ਧ | ਥ | ਧਹ |

4

ਬਾਂਝਪਨ ਦਾ ਇਲਾਜ

abrlac
abira
abir
abi
a

ਪੱਛਮ ਵਿਚ ਪ੍ਰਚਲਿਤ ਬੁਖ਼ਾਰ ਉਤਾਰਨ ਦਾ ਜੰਤਰ

5

ਰਾਮ 0 ਰਾਮ 0 ਰਾਮ
ਰਾਮ 0 ਰਾਮ 0 ਰਾਮ

6

ਇੱਕ ਹੋਰ ਜੰਤਰ

ਵਿਚਲੇ ਜੰਤਰ ਵੀ ਆਮ ਕਰਕੇ ਊਟ-ਪਟਾਂਗ ਹਿੰਦਸੇ ਜਾਂ ਮੰਤਰ ਹੀ ਲਿਖੇ ਹੁੰਦੇ ਹਨ। ਜਿਵੇਂ ਕੁਝ ਕੁੜੀ ਵਸ ਕਰਨ ਵਾਲੇ ਤਵੀਤਾਂ ਵਿੱਚ ਚਿਤਰ ਨੰਬਰ 1 ਵਰਗੀ ਦਿਮਾਗੀ ਅੜਾਉਣੀ ਹੁੰਦੀ ਹੈ। ਇਸ ਕਾਗਜ ਦੇ ਟੁਕੜੇ ਜਾਂ ਲਿਖੇ ਹਿੰਦਸਿਆਂ ਦੀ ਤਰਤੀਬ ਵਿਚ ਕਿਸੇ ਸ਼ਕਤੀ ਦਾ ਹੋਣਾ ਵਹਿਮ ਤੋਂ ਇਲਾਵਾ ਹੋਰ ਕੁਝ ਨਹੀਂ ਹੈ। ਪਰ ਇਨ੍ਹਾਂ ਤਵੀਤਾਂ ਦੀ ਕਾਰਜ ਵਿਧੀ ਪਿਛੇ ਕਾਰਨ ਅਵੱਸ਼ ਹੈ। ਸਾਡੇ ਸਭਿਆਚਾਰ ਵਿਚ ਕੁਆਰੇ ਮੁੰਡੇ ਕੁੜੀਆਂ ਵਿਚ ਮਿਲਣ ਜੁਲਣ ਦੀ ਖੁੱਲ ਨਹੀਂ ਹੈ, ਸੋ ਤਵੀਤ ਪਿਆਉਣੇ ਔਖਾ ਕੰਮ ਹੈ। ਪਰ ਜੇ ਕੋਈ ਤਵੀਤ ਪਿਆਉਣ ਜਿਨੀ ਨੇੜਤਾ ਕਾਇਮ ਕਰ ਲੈਂਦਾ ਸੀ ਤਾਂ ਵਿਰੋਧੀ ਲਿੰਗ ਦੀ ਸੁਭਾਵਿਕ ਖਿੱਚ ਪਿਆਰ ਨੂੰ ਜਨਮ ਦਿੰਦੀ ਹੈ ਨਾ ਕਿ ਤਵੀਤ ਵਿਚਲੇ ਜੰਤਰਾਂ ਦੀ ਸ਼ਕਤੀ ਕੁਝ ਕਰਦੀ ਹੈ

ਇਸ ਪ੍ਰਕਾਰ ਡਰ ਤੋਂ ਤਵੀਤ ਇੱਕ ਮਨੋਵਿਗਿਆਨਕ ਨੁਮਣਾ ਦਿੰਦੇ ਹਨ। ਚੇਲੇ ਤਾਵੀਤ ਦੇ ਕੇ ਅਚੇਤੇ ਹੀ ਆਂਸ਼ਿਕ ਹਿਪਨੋਟਿਜ਼ਮ ਦੁਆਰਾ ਨਿਰਦੇਸ਼ ਦਿੰਦੇ ਹਨ ਕਿ "ਤੈਨੂੰ ਇਹ ਤਵੀਤ ਪਹਿਨਣ ਤੋਂ ਬਾਅਦ ਡਰ ਨਹੀਂ ਲੱਗੇਗਾ"। ਜੇ ਮਰੀਜ਼ ਚੇਲੇ ਦੀਆਂ ਕਹੀਆਂ ਗੱਲਾਂ ਦਾ ਪ੍ਰਭਾਵ ਕਬੂਲ ਗਿਆ ਤਾਂ ਜੰਤਰ ਚੱਲ ਗਿਆ, ਚੇਲੇ ਦੀਆਂ ਪੌਂ ਬਾਰਾਂ। ਏਨਾਂ ਜਤਰਾਂ ਦੇ ਲੇਖਕ ਨੇ ਸਰਹਿੰਦ ਨੇੜੇ ਦੇ ਪਿੰਡ ਦੀ ਮਰੀਜ਼ ਕੁੜੀ ਵਲੋਂ ਠੀਕ ਹੋਣੇ ਤੇ ਲਾਹਕੇ ਦਿੱਤਾ ਡਰ ਦਾ ਤਾਵੀਤ ਉਸ ਮਰੀਜ ਦੇ ਸਾਹਮਣੇ ਹੀ ਖੋਲਕੇ ਵੇਖਿਆ ਤਾਂ ਉਸ ਵਿਚੋਂ ਪੁਰਾਣੀਆਂ ਲੀਰਾਂ ਤੋਂ ਛੁਟ ਕੁੱਝ ਨਹੀਂ ਨਿਕਲਿਆ। ਭਲਾ ਕੁੱਝ ਲੀਰਾਂ ਡਰ ਕਿਵੇਂ ਦੂਰ ਸਕਦੀਆਂ ਹਨ।

ਸਾਡੇ ਲੋਕ ਵਿਸ਼ਵਾਸ ਜਿਥੇ ਜੰਤਰਾਂ। ਤਵੀਤਾਂ ਦੀ ਮਹੱਤਤਾ ਨੂੰ ਸਵੀਕਾਰ ਕਰਦੇ ਹਨ ਉਥੇ ਲੋਕ ਚਤਾਵਨੀ ਵੀ ਦਿੰਦੀ ਹੈ ਕਿ "ਕੱਲਾ ਸਾਧ ਦੇ ਤਵੀਤਾ ਤੇ ਨਾ ਰਹੀ ਮਾੜੀ ਮੋਟੀ ਹਿੰਮਤ ਕਰੀਂ" ਜਾਂ ਸਾਡਾ ਲੋਕ ਮੁਹਾਵਰਾ ਹੈ "ਹੀਲੇ ਨਾਲ ਵਸੀਲੇ" ਅਸਲ ਵਿਚ 'ਮਾੜੀ ਮੋਟੀ ਹਿੰਮਤ' ਜਾਂ 'ਹੀਲਾ' ਹੀ ਇੱਛਤ ਕੰਮ ਨੂੰ ਕਰਦੇ ਹਨ ਨਾ ਕਿ ਤਵੀਤਾਂ ਵਿਚਲੀ ਸ਼ਕਤੀ ਕੋਈ ਕਰਾਮਾਤ ਕਰਦੀ ਹੈ।

ਤਵੀਤਾਂ ਦੇ ਵਿਅਰਥ ਹੋਣ ਦੀ ਸਾਡੇ ਇੱਕ ਹੋਰ ਲੋਕ ਪ੍ਰਚਲਿਤ ਕਹਾਣੀ ਹੈ ਕਿ ਇਕ ਸਾਧ ਨੇ ਕਿਸੇ ਜੱਟ ਨੂੰ ਸ਼ਰਤੀਆਂ ਮੁੰਡਾ ਹੋਣ ਦਾ ਤਵੀਤ ਦੇਦਿਆਂ ਕਿਹਾ "ਜਾਕੇ ਇਨ੍ਹਾਂ ਤਵੀਤਾਂ ਨੂੰ ਘਰ ਦੇ ਖੂੰਜੇ ਵਿਚ ਨੱਪਦੇ।" ਸਮੇਂ ਨਾਲ ਜੱਟ ਦੇ ਘਰ ਕੁੜੀ ਪੈਦਾ ਹੋਈ ਤਾਂ ਉਹ ਆ ਸਾਧ ਦੁਆਲੇ ਹੋਇਆ। ਸਾਧ ਨੇ ਕਿਹਾ", ਭਗਤਾ ਜਾ ਤਵੀਤ ਲੈ ਕੇ ਆਂ।" ਜੱਟ ਜਦੋਂ ਉਹ ਤਵੀਤ ਲੈ ਕੇ ਗਿਆ ਤਾਂ ਸਾਧ ਨੇ ਖੋਲ ਕੇ ਉਸ ਵਿਚ 'ਕੁੜੀ' ਲਿਖੀ ਦਿਖਾ ਦਿੱਤੀ ਅਤੇ ਕਿਹਾ," 'ਮੈਨੂੰ ਤਾਂ ਪਹਿਲਾਂ ਹੀ ਪਤਾ ਸੀ ਕੁੜੀ ਹੋਣੀ ਆ, ਮੈਂ ਤਾਂ ਤੇਰਾ ਦਿਲ ਰੱਖਣ ਲਈ ਮੁੰਡਾ ਆਖਿਆ ਸੀ।" ਇਸ ਪ੍ਰਕਾਰ ਸਾਧ ਆਪਣੀ ਚਤੁਰਾਈ ਨਾਲ ਜੱਟ ਦੇ ਕਟਾਪੇ ਤੋਂ ਬਚ ਗਿਆ, ਪਰ ਜੇ ਮੁੰਡਾ ਹੋ ਜਾਂਦਾ ਤਾਂ ਸਾਧ ਦੀ ਪੂਜਾ ਹੋਣੀ ਸ਼ੁਰੂ ਹੋ ਜਾਣੀ ਸੀ, ਦੱਬੇ ਤਵੀਤਾਂ ਨੂੰ ਕੀਹਨੇ ਜੰਤਰਾਂ/ਤਵੀਤਾਂ ਵਿਅਰਥਤਾ ਪੁੱਛਣਾ ਸੀ।

ਉਪਰਲੀ ਚਰਚਾ ਤੋਂ ਸਪੱਸ਼ਟ ਹੋ ਗਿਆ ਹੋਵੇਗਾ ਕਿ 'ਸਿਆਣਿਆਂ' ਵੱਲੋਂ ਰਹੱਸ ਬਣਾਏ ਜੰਤਰ ਤਵੀਤ ਕੁਝ ਕਾਗਜ ਤੇ ਲਿਖੇ ਹਿੰਦਸੇ-ਸ਼ਬਦਾਂ ਜਾਂ ਸਿੱਕੇ, ਹੱਡੀਆਂ ਲੀਰਾਂ ਆਦਿ ਤੋਂ ਇਲਾਵਾ ਕੁਝ ਨਹੀਂ ਹੁੰਦੇ। ਇਹ ਅੰਧ-ਵਿਸ਼ਵਾਸੀ ਬੰਦੇ ਨੂੰ ਮਾਨਸਿਕ ਸਹਾਰਾ ਦੇ ਕੇ ਕਰਮਹੀਣ ਬਣਾਉਣ ਤੋਂ ਇਲਾਵਾ ਕੁਝ ਨਹੀਂ ਕਰਦੇ, ਇਸੇ ਵੀ ਕੰਮ ਲਈ ਜੰਤਰਾਂ/ਤਵੀਤਾਂ ਤੇ ਟੇਕ ਰਖਣੀ ਮੂਰਖਤਾ ਤੋਂ ਸਿਵਾਏ ਹੋਰ ਕੁਝ ਨਹੀਂ ਹੈ।

ਲੋਕ ਵਿਸ਼ਵਾਸ ਹੈ ਕਿ ਤਵੀਤ ਘੋਲ ਕੇ ਪਿਆਉਣ ਨਾਲ ਮਨ ਇੱਛਤ ਵਿਅਕਤੀ ਵੱਸ ਵਿਚ ਹੋ ਜਾਂਦਾ ਹੈ ਅਤੇ ਇਸਤੋਂ ਵੀ ਅੱਗੇ ਅਣਚਾਹੇ ਵਿਅਕਤੀ ਨੂੰ ਤਵੀਤ ਪਿਆਉਣ ਨਾਲ ਮੌਤ ਹੋ ਸਕਦੀ ਹੈ। ਅਸੀਂ ਇਸ ਬਾਰੇ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਤਵੀਤ ਵਿਚ ਅਜਿਹੀ ਕੋਈ ਸ਼ਕਤੀ ਨਹੀਂ ਹੁੰਦੀ ਜਿਹਾ ਇਸ ਦੀ ਬਣਤਰ ਜਾਣਕੇ ਤੁਸੀਂ ਸਮਝ ਹੀ ਗਏ ਹੋਵੋਗੇ। ਫੇਰ ਵੀ ਜੇ ਤਵੀਤ ਜਾਂ ਜੰਤਰ ਨੂੰ ਘੋਲਕੇ ਪੀਣ ਨਾਲ ਮੌਤ ਹੁੰਦੀ ਹੈ ਤਾਂ ਉਸ ਤਵੀਤ ਜਾਂ ਜੰਤਰ ਨਾਲ ਜਹਿਰੀਲਾ ਪਦਾਰਥ ਮਿਲਿਆ ਹੋ ਸਕਦਾ ਹੈ। ਸਾਡੇ ਆਲੇ ਦੁਆਲੇ ਫੈਲੇ ਪਾਖੰਡੀ ਸਾਡੀ ਆਪਸੀ ਸ਼ਰੀਕੇ ਦੀ ਲੜਾਈ ਨੂੰ ਜੋ ਘਰਾਂ ਵਿਚਲੇ ਕਜ਼ੀਏ ਕਲੇਸ਼ ਨੂੰ ਹਵਾ ਦੇ ਕੇ ਆਪਣਾ ਤੋਰੀ ਫੁਲਕਾ ਚਲਾਉਂਦੇ ਹਨ। ਉਹ ਇਹੋ ਜਿਹੇ ਘਟੀਆ ਕੰਮ ਵੀ ਕਰ ਸਕਦੇ ਹਨ। ਜੇ ਜਹਿਰੀਲੇ ਪਦਾਰਥ ਤੋਂ ਬਗੈਰ ਕਿਸੇ ਲਿਖਤ ਤਾਵੀਤ ਨਾਲ ਹੀ ਬੰਦੇ ਦੀ ਮੌਤ ਹੋ ਸਕਦੀ ਤਾਂ ਪੈਸੇ 2 ਲਈ ਲੋਕਾਂ ਨੂੰ ਗਲਤ

[ਬਾਕੀ ਸਫਾ 16 ਤੇ]



# ਪੰਜਾਬ ਦੀਆਂ ਭੂਤ ਹਨੇਰੀਆਂ

ਪ੍ਰੋ. ਦਰਬਾਰ ਸਿੰਘ [ਸਰਕਾਰੀ ਕਾਲਜ ਮਾਲੇਰ ਕੋਟਲਾ]

10 ਮਾਰਚ 1975 ਵਿਚ ਪੰਜਾਬ ਦੇ ਕਸਬੇ ਦੋਰਾਹਾ (ਜਿਲ੍ਹਾ ਲੁਧਿਆਣਾ) ਲਾਗੇ ਚੱਕ-ਜਟਾਣਾ ਆਦਿ ਪਿੰਡਾਂ ਵਿਚ ਅਚਾਨਕ ਇਕ ਬਿਪਤਾ ਝੁੱਲੀ ਸੀ ਜਿਸਨੇ 9-10 ਮਨੁੱਖੀ ਜਾਨਾਂ ਦੇ ਘਾਣ ਤੋਂ ਬਿਨਾਂ ਹੋਰ ਵੀ ਕਾਫੀ ਜਾਨੀ ਤੇ ਮਾਲੀ ਨੁਕਸਾਨ ਕੀਤਾ ਸੀ। ਇਸ ਗੜੇਮਾਰ ਝੱਖੜ ਵਿੱਚ ਕਣਕਾਂ, ਬਰਸੀਮ ਅਤੇ ਹੋਰ ਫਸਲਾਂ ਦਾ ਇਨ੍ਹਾਂ ਨੁਕਸਾਨ ਹੋਇਆ ਕਿ ਵੇਖਣ ਵਾਲੇ ਨੂੰ ਖੇਤਾਂ ਦੀ ਦਿਸ਼ਾ ਇਸ ਤਰ੍ਹਾਂ ਜਾਪਦੀ ਸੀ ਜਿਵੇਂ ਕਿ ਕੰਬਾਈਨ ਹਾਰਵੈਸਟਰ ਦੀ ਕਟਾਈ ਉਪਰੰਤ ਖੇਤਾਂ ਵਿਚ ਪਾਣੀ ਛੱਡਿਆ ਹੋਵੇ। ਅਨੇਕਾਂ ਦਰਖਤ ਜਾਂ ਤਾਂ ਟੁੱਟ ਗਏ ਜਾਂ ਜੜੋਂ ਪੁੱਟੇ ਗਏ। ਕਈ ਗੱਡੇ ਰੇਹੜੀਆਂ ਟਰਾਲੀਆਂ ਆਦਿ ਉਲਟ ਗਈਆਂ ਅਤੇ ਕਿੰਨੇ ਹੀ ਮਕਾਨ ਡਿੱਗੇ ਜਾਂ ਤਰੇੜਾਂ ਖਾ ਗਏ। ਪੰਜਾਬ ਦੀ ਰਿਕਾਰਡ ਕੀਤੀ ਹਿਸਟਰੀ ਵਿਚ ਇਸ ਤਰ੍ਹਾਂ ਦੇ ਸੁਭਾਅ ਵਾਲੀ ਕੁਦਰਤੀ ਕਰੋਪੀ ਦੀ ਕੋਈ ਉਦਾਹਰਣ ਨਹੀਂ ਮਿਲਦੀ। ਇਸ ਕੁਦਰਤੀ ਆਫਤ ਨੇ ਜੋ ਨੁਕਸਾਨ ਕਰਨਾ ਸੀ ਉਹ ਤਾਂ ਕੀਤਾ ਹੀ, ਪਰ ਪਿਛਾਂਹ ਖਿਚੂ ਸੋਚ ਵਾਲੇ ਲੋਕਾਂ ਨੇ ਵੀ ਇਸ ਆਫਤ ਦਾ ਪੂਰਾ ਪੂਰਾ ਲਾਭ ਉਠਾਇਆ। ਉਨ੍ਹਾਂ ਨੇ ਇਸ ਕੁਦਰਤੀ ਆਫਤ ਬਾਰੇ ਲੋਕਾਂ ਦੇ ਮਨਾਂ ਵਿਚ ਗਲਤ ਧਾਰ-ਨਾਵਾਂ ਬਣਾ ਦਿਤੀਆਂ, ਉਸ ਬਾਰੇ ਕਈ ਇਸ ਤਰਾਂ ਦੇ ਵਿਚਾਰ ਦੱਸੇ ਗਏ ਕਿ ਕਿਸੇ ਨੇ ਉਸ ਪਿੰਡ ਵਿਚ ਸਾਨ੍ਹ ਦਾ ਕਤਲ ਕੀਤਾ ਸੀ ਅਤੇ ਉਸ ਪਾਪ ਦਾ ਫਲ ਲੋਕਾਂ ਨੂੰ ਭੁਗ-ਤਣਾ ਪਿਆ ਹੈ। ਕਈ ਪੜ੍ਹੇ ਲਿਖੇ ਵੀ ਇਸ ਤਰਾਂ ਦਾ ਪ੍ਰਚਾਰ ਕਰਦੇ ਵੇਖੇ ਗਏ। ਕਈਆਂ ਨੇ ਇਸ ਨੂੰ ਜਿੰਨਾਂ ਭੂਤਾਂ ਦੀ ਕਰੋਪੀ ਦੱਸਿਆ। ਚੱਕ-ਜਟਾਣੇ ਆਦਿ ਪਿੰਡਾਂ ਦੇ ਗੁਰਦਵਾਰਿਆਂ ਦੀਆਂ ਮਜਬੂਤ ਇਮਾਰਤਾਂ ਦਾ ਇਸ ਗੜੇ-ਮਾਰ ਝੱਖੜ ਵਿੱਚ ਕੋਈ ਨੁਕਸਾਨ ਨਾ ਹੋਇਆ, ਸੋ ਲੋਟੂ ਜਮਾਤ ਨੇ ਇਸ ਉਦਾਹਰਣ ਦਾ ਪੂਰਾ ਪੂਰਾ ਫਾਇਦਾ ਉਠਾਇਆ। ਅਨੇਕਾਂ ਭੋਲੇ ਭਾਲੇ ਲੋਕ ਜਿਨ੍ਹਾਂ ਕੋਲ ਗੱਲਾਂ ਕਰਨ ਲਈ ਆਮ ਕਰਕੇ ਵਧੇਰੇ ਵਿਸ਼ੇ ਨਹੀਂ ਹੁੰਦੇ, ਅੱਗੋਂ ਇਹੋ ਜਿਹੇ ਪ੍ਰਚਾਰ ਦਾ ਮਾਧਿਅਮ ਬਣੇ। ਇਸ ਨੁਕਸਾਨ ਉਪਰੰਤ ਪੇਂਡੂ ਲੋਕ ਸਾਧਾਂ-ਸੰਤਾਂ, ਪੰਡਤਾਂ ਦੀ ਲੁੱਟ ਦਾ ਸ਼ਿਕਾਰ ਬਣੇ ਅਤੇ ਦਾਨ ਵਜੋਂ ਯੱਗਾਂ ਆਦਿ ਵਿੱਚ ਆਪਣੇ ਝੁੱਗੇ ਚੌੜ ਕਰਵਾਏ।

ਪਰ ਸਮੇਂ ਦਾ ਮੋੜ ਹੀ ਅਜਿਹਾ ਬਣਿਆ ਕਿ ਚੱਕ-ਜਟਾਣੇ ਵਾਲੇ ਗੜੇ-ਮਾਰ ਝੱਖੜ ਨਾਲ ਮਿਲਦੇ ਜੁਲਦੇ ਝੱਖੜ ਲੱਗ ਭੱਗ ਉਸੇ ਮੌਸਮ ਵਿਚ ਪੰਜਾਬ ਦੇ ਕਈ ਹੋਰਨਾਂ ਖੇਤਰਾਂ ਵਿਚ ਵੀ ਤਕਰੀਬਨ ਹਰੇਕ ਸਾਲ ਆਉਂਦੇ ਗਏ। ਸਾਲ 1986 ਵਿਚ ਅਜਿਹੀ ਗੜੇਮਾਰ ਨੇ ਬਰਨਾਲਾ ਅਤੇ ਮਾਲੇਰ ਕੋਟਲਾ ਤਹਿਸੀਲਾਂ ਦੇ ਕਈ ਪਿੰਡਾਂ ਵਿਚ ਸਾਉਣੀ ਦੀ ਫਸਲ ਦਾ ਵੀ ਕਰੋੜਾਂ ਰੁਪੈ ਦਾ ਨੁਕਸਾਨ ਕੀਤਾ ਹੈ, ਜਦੋਂ ਕਿ ਪਹਿਲੋਂ ਆਮ ਕਰਕੇ ਹਾੜੀ ਦੀਆਂ ਫਸਲਾਂ ਦਾ ਹੀ ਨੁਕਸਾਨ ਹੁੰਦਾ ਸੀ। ਇਹ ਗੜੇਮਾਰ ਝੱਖੜ ਆਪਣੇ ਸੁਭਾਅ ਮੁਤਾਬਕ ਤਬਾਹੀ ਕਰਦਾ ਹੋਇਆ ਅਤੇ ਕਈ ਪਿੰਡਾਂ ਦੇ ਖੇਤਾਂ ਨੂੰ ਬਖਸ਼ਦਾ ਹੋਇਆ, ਫਿਰ ਨੁਕਸਾਨ ਕਰਨਾ ਸ਼ੁਰੂ ਕਰ ਦਿੰਦਾ ਹੈ। ਲੋਟੂ ਜਮਾਤ ਵਲੋਂ ਨੁਕਸਾਨ ਵਾਲੇ ਪਿੰਡਾ ਵਿਚ ਅਤੇ ਨੁਕਸਾਨ ਦੀ ਮਾਰ ਹੇਠ ਆਏ ਲੋਕਾ ਦੁਆਰਾ ਸਾਧਾਂ ਸੰਤਾਂ ਆਦਿ ਪ੍ਰਤੀ ਰੁੱਖੇ ਰਵਈਏ ਅਤੇ ਧਰਮ ਤੋਂ ਪਿਛੇ ਹਟਣ ਦੀਆਂ ਉਦਾਹਰਣਾ ਦਿਤੀਆਂ ਜਾਂਦੀਆਂ ਹਨ ਅਤੇ ਕਈ ਬਚੇ ਪਿੰਡਾਂ ਉੱਪਰ ਕਈ ਸਾਧਾਂ-ਸੰਤਾਂ, ਮਟੀਆਂ ਜਾਂ ਯੱਗ ਆਦਿ ਦੀ ਕ੍ਰਿਪਾ ਦੇ ਉਦਾਹਰਣ ਦਿੱਤੇ ਜਾਂਦੇ ਹਨ। ਪਿਛਾਂਹ-ਖਿਚੂ ਲੋਕ ਇਸ ਕੁਦਰਤੀ ਕਰੋਪੀ ਦਾ ਸੰਬੰਧ ਕਲਯੁਗ ਨਾਲ ਜੋੜਕੇ ਆਮ ਜਨਤਾ ਦੇ ਮਨਾਂ ਵਿਚ ਕਲੂ-ਚੱਕਰ ਦੀ ਧਾਰਣਾ ਨੂੰ ਪੈਦਾ ਕਰਨ ਤੇ ਜ਼ੋਰ ਦਿੰਦੇ ਹਨ।

ਵਿਗਿਆਨ ਦੀ ਭਾਸ਼ਾ ਵਿਚ ਇਸ ਤਰ੍ਹਾਂ ਦੇ ਗੜੇਮਾਰ ਝੱਖੜ ਨੂੰ ਟਾਰਨੈਡੋ (Tornado) ਕਿਹਾ ਜਾਂਦਾ ਹੈ। ਪੰਜਾਬ ਵਿਚ ਇਨ੍ਹਾਂ ਦਾ ਇਤਹਾਸ ਭਾਵੇਂ 10 ਕੁ ਸਾਲ ਪੁਰਾਣਾ ਹੀ ਮਿਲਦਾ ਹੈ ਪਰ ਸੰਸਾਰ ਵਿਚ ਟਾਰਨੈਡੋ ਦਾ ਪੈਦਾ ਹੋ ਕੇ ਚੱਲਣਾ ਅਤੇ ਨੁਕਸਾਨ ਕਰਨਾ ਕੋਈ ਨਵੀਂ ਗੱਲ ਨਹੀਂ ਹੈ। ਉਨਤ ਦੇਸ਼ਾਂ ਜਿਵੇਂ ਯੂ. ਐਸ. ਏ. ਆਸਟ੍ਰੇਲੀਆ ਸੋਵੀਅਤ ਯੂਨੀਅਨ ਵਿਚ ਇਨ੍ਹਾਂ ਦਾ ਤਕਰੀਬਨ ਇਕ ਸਦੀ ਦਾ ਪੁਰਾਣਾ ਸਾਂਭਿਆ ਰਿਕਾਰਡ ਮਿਲਦਾ ਹੈ। ਇਨ੍ਹਾਂ ਦੇਸ਼ਾਂ ਵਿਚ ਵੀ ਇਨ੍ਹਾਂ ਦੁਆਰਾ ਜਾਨੀ

ਤੇ ਮਾਲੀ ਨੁਕਸਾਨ ਹੁੰਦੇ ਰਹੇ ਹਨ। ਉਦਾਹਰਣ ਦੇ ਤੌਰ ਤੇ 23 ਮਾਰਚ 1952 ਨੂੰ ਯੂ. ਐਸ. ਏ. ਦੇ ਟਨੇਜੀ ਖੇਤਰ ਵਿਚ ਆਏ ਇਕ ਟਾਰਨੈਡੋ ਨੇ ਪੁਲਿਸ ਦੇ ਇੱਕ ਸਿਪਾਹੀ ਦੀ ਕਾਰ 200 ਮੀਟਰ ਪਰ੍ਹਾਂ ਸੁੱਟ ਦਿਤੀ ਸੀ ਅਤੇ ਉਹ ਸਿਪਾਹੀ ਥਾਏਂ ਮਾਰਿਆ ਗਿਆ ਸੀ। ਇਸੇ ਤਰ੍ਹਾਂ 11 ਮਈ 1953 ਨੂੰ ਇਸੇ ਦੇਸ਼ ਦੇ ਟੈਕਸਾਸ ਰਾਜ ਵਿੱਚ ਆਏ ਇਸ ਤੂਫਾਨ ਨਾਲ 113 ਮਨੁੱਖੀ ਜਾਨਾਂ ਗਈਆਂ ਸਨ। ਇਸੇ ਹੀ ਦੇਸ਼ ਵਿੱਚ 1937 ਵਿਚ ਆਏ ਇਕ ਟਾਰਨੈਡੋ ਨੇ ਰੇਲ ਗੱਡੀ ਦਾ ਇਕ ਭਾਰਾ ਇੰਜਨ ਚੁੱਕਕੇ ਦੂਜੀਆਂ ਪਟੜੀਆਂ ਤੇ ਸੁੱਟ ਦਿੱਤਾ ਸੀ। ਇਸੇ ਹੀ ਦੇਸ਼ ਵਿਚ 19 ਫਰਵਰੀ 1884 ਨੂੰ 60 ਟਾਰਨੈਡੋ ਅੱਗੜ ਪਿੱਛੜ ਆਏ ਅਤੇ ਇਸ ਨਾਲ 800 ਮਨੁੱਖੀ ਜਾਨਾਂ ਗਈਆਂ 2500 ਜ਼ਖਮੀ ਹੋਏ ਅਤੇ 10000 ਤੋਂ ਜ਼ਿਆਦਾ ਇਮਾਰਤਾਂ ਢਹਿ ਢੇਰੀ ਹੋ ਗਈਆਂ। ਯੂ. ਐਸ. ਏ. ਵਿਚ 19 6 ਤੋਂ 1949 ਦੇ ਦਰਮਿਆਨ 5034 ਟਾਰਨੈਡੋ ਆਏ ਅਤੇ ਇਨ੍ਹਾਂ ਨੇ 7892 ਮਨੁੱਖੀ ਜਾਨਾਂ ਅਤੇ ਅਰਬਾਂ ਡਾਲਰ ਦੇ ਮੁੱਲ ਦਾ ਮਾਲੀ ਨੁਕਸਾਨ ਕੀਤਾ ਸੀ।

ਸੋਵੀਅਤ ਯੂਨੀਅਨ ਅਤੇ ਸਪੇਨ ਵਿੱਚ ਕਈ ਅਜਿਹੇ ਤੂਫਾਨ ਆਏ ਹਨ, ਜਿਨਾਂ ਬਾਰੇ ਪੜ੍ਹ-ਸੁਣਕੇ ਕਿ ਆਮ ਹਿੰਦੋਸਤਾਨੀ ਇਨ੍ਹਾਂ ਦਾ ਸੰਬੰਧ ਕਿਸੇ ਗੈਬੀ ਤਾਕਤ ਨਾਲ ਜੋੜਨ ਵਿਚ ਗੁਰੇਜ਼ ਨਹੀਂ ਕਰੇਗਾ। ਜੂਨ 1927 ਵਿੱਚ ਸੋਵੀਅਤ ਯੂਨੀਅਨ ਦੇ ਸਰਪੂਖੋਵ (Serpukhov) ਕਸਬੇ ਤੇ ਇੱਕ ਟਾਰਨੈਡੋ ਨੇ ਮੱਛੀਆਂ ਅਤੇ ਮੱਛੀਆਂ ਦੇ ਟੁਕੜੇ ਵਰਖਾ ਵਿੱਚ ਸੁੱਟੇ ਸਨ ਜੋ ਕਿ ਇਸ ਨੇ ਲਾਗੇ ਪੈਂਦੀ ਝੀਲ ਤੋਂ ਉਠਾਈਆਂ ਸਨ। ਇਸੇ ਤਰ੍ਹਾਂ 1933 ਦੀਆਂ ਗਰਮੀਆਂ ਵਿੱਚ ਇਸ ਦੇਸ਼ ਦੇ ਕਾਵਾਲੀਰੋਵੋ (Kavalirovo) ਪਿੰਡ ਉੱਪਰ ਮੱਛੀਆਂ ਦੀ ਵਰਖਾ ਹੋਈ ਸੀ ਤਾਂ ਲੋਕ ਬਹੁਤ ਹੈਰਾਨ ਹੋਏ, ਕਿਉਂਕਿ ਇਸ ਪਿੰਡ ਦੇ ਨਜ਼ਦੀਕ ਕੋਈ ਝੀਲ ਜਾਂ ਸਮੁੰਦਰ ਨਹੀਂ ਹੈ। ਅਸਲ ਵਿੱਚ ਇਹ ਮੱਛੀਆਂ ਇਕ ਟਾਰਨੈਡੋ ਰੂਪੀ ਵਾ-ਵਰੋਲਾ ਇਸ ਪਿੰਡ ਤੋਂ 50 ਕਿਲੋਮੀਟਰ ਦੂਰ ਪੈਂਦੇ ਸਮੁੰਦਰ ਤੋਂ ਉਠਾਕੇ ਲਿਆਇਆ ਸੀ। ਜੂਨ 17, 1940 ਵਾਲੇ ਦਿਨ ਇਸੇ ਦੇਸ਼ ਦੇ ਇੱਕ ਪਿੰਡ ਮੇਸ਼ਚੇਰੀ (Meshchery) (ਗੋਰਕੀ ਖੇਤਰ) ਵਿੱਚ ਬਹੁਤ ਹੀ ਅਜੀਬ ਵਰਖਾ ਹੋਈ ਸੀ, ਜਦੋਂ ਕਿ ਵਰਖਾ ਅਤੇ ਗੜਿਆਂ ਦੇ ਨਾਲ ਚਾਂਦੀ ਦੇ ਪੁਰਾਤਨ ਸਿੱਕੇ ਵੀ ਡਿੱਗ ਰਹੇ ਸਨ। ਸਕੂਲ ਦੇ ਬੱਚਿਆਂ ਅਤੇ ਕਿਸਾਨਾਂ ਨੇ 1000 ਤੋਂ ਵੀ ਜ਼ਿਆਦਾ ਪੁਰਾਤਨ ਖਜ਼ਾਨੇ ਦੇ ਸਿੱਕੇ ਇੱਕਤਰ ਕੀਤੇ ਗਏ ਸਨ। ਅਸਲ ਵਿਚ ਟਾਰਨੈਡੋ ਨੇ ਕਿਸੇ ਖੇਤਰ ਵਿਚੋਂ ਲੰਘਦੇ ਹੋਏ ਮਿੱਟੀ ਦੀ ਉਪਰਲੀ ਪਰਤ ਹਟਾਉਣ ਉਪਰੰਤ ਇੱਕ ਪੁਰਾਤਨ ਸਾਂਭੇ ਖਜਾਨੇ ਵਿਚੋਂ ਇਹ ਸਿੱਕੇ ਵੀ ਉਠਾ ਲਏ ਸਨ ਜੋ ਕਿ ਉੱਪਰ ਨੂੰ ਉੱਠ ਰਹੀ ਹਵਾ ਦੀ ਤਾਕਤ ਘਟਣ ਤੇ ਮੇਸ਼ਚਰੀ ਪਿੰਡ ਉੱਪਰ ਡਿਗੇ ਸਨ। ਬਿਲਕੁਲ ਇਸੇ ਤਰਾਂ ਦੀ ਇਕ ਅਜੀਬ ਘਟਨਾ ਸਪੇਨ ਵਿਚ ਵੀ ਵਾਪਰੀ ਸੀ ਜਦੋਂ ਕਿ ਉੱਥੋਂ ਦੇ ਇੱਕ ਪਿੰਡ ਵਿੱਚ ਕਣਕ ਦੇ ਦਾਣਿਆਂ ਦੀ ਵਰਖਾ ਨੇ ਲੋਕਾ ਨੂੰ ਚਕਾਚੌਂਧ ਕਰ ਦਿੱਤਾ ਸੀ। ਅਸਲ ਵਿੱਚ ਇਹ ਦਾਣੇ ਟਾਰਨੈਡੋ ਨੇ ਇਕ ਕਣਕ ਦੇ ਸਟੋਰ ਹਾਊਸ ਵਿੱਚੋਂ ਉਠਾ ਲਏ ਸਨ। ਕਈ ਵਾਰੀ ਟਾਰਨੈਡੋ ਨਾਲ ਲਾਲ ਰੰਗ ਦੀ ਵਰਖਾ ਵੀ ਹੁੰਦੀ ਹੈ ਜਿਸ ਨੂੰ ਖੂਨੀਂ ਵਰਖਾ (Bloody Rainfall) ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਸਲ ਵਿੱਚ ਇਹ ਖੂਨ ਨਹੀਂ ਹੁੰਦਾ, ਸਗੋਂ ਕਈ ਵਾਰ ਟਾਰਨੈਡੋ ਪੌਦਿਆਂ ਦਾ Red Pollen ਜਾਂ ਲਾਲ ਮਿੱਟੀ ਜਾਂ ਕਿਸੇ ਜੰਗਾਲੇ ਗੰਦੇ ਛੱਪੜ ਵਿਚੋਂ ਪਾਣੀ ਚੁੱਕ ਲੈਂਦੇ ਹਨ ਅਤੇ ਇਹ ਲਾਲ ਪਦਾਰਥ ਕਣੀਆਂ ਵਿੱਚ ਮਿਲਕੇ ਖੂਨ ਦਾ ਭੁਲੇਖਾ ਪਾਉਂਦੇ ਹਨ।

ਅਸਲ ਵਿਚ ਇਹ ਗੜੇਮਾਰ ਝੱਖੜ (ਟਾਰਨੈਡੋ) ਕਿਸੇ ਗੈਬੀ ਤਾਕਤ ਨਾਲ ਨਹੀਂ ਜੁੜੇ ਹੋਏ ਸਗੋਂ ਇਹ ਵਾਯੂਮੰਡਲ ਦੀ ਇੱਕ ਕੁਦਰਤੀ ਕ੍ਰਿਆ ਹੈ। ਇਹ ਇੱਕ ਤਰ੍ਹਾਂ ਨਾਲ ਵੱਡੇ ਅਤੇ ਭਿਆਨਕ ਵਾ-ਵਰੋਲੇ ਹੀ ਹੁੰਦੇ ਹਨ, ਪਰ ਇਸ ਵਿਚ ਆਮ ਵਾ-ਵਰੋਲਿਆਂ ਨਾਲੋਂ ਵਾਧੇ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਵਿਚ ਸਿੱਲ੍ਹ ਵਧੇਰੇ ਹੋਣ ਕਾਰਨ ਵਰਖਾ ਅਤੇ ਗੜੇ ਵੀ ਤੇਜ਼ ਹਵਾ ਦੇ ਨਾਲ ਡਿਗਦੇ ਹਨ ਜਾਂ ਇਹ ਕਹਿ ਲਵੋ ਕਿ ਟਾਰਨੈਡੋ ਇਕ ਤਰ੍ਹਾਂ ਨਾਲ ਆਮ ਆਉਣ ਵਾਲੇ ਚੱਕਰ ਵਾਤ ਦਾ ਹੀ ਛੋਟਾ ਰੂਪ ਹੁੰਦਾ ਹੈ ਅਤੇ ਇਸ ਵਿੱਚ ਤਾਕਤ ਜਾਂ ਵਾਯੂਦਾਬ ਦਾ ਵਖਰੇਵਾਂ ਤਾਂ ਚੱਕਰਵਾਤ ਵਾਂਗ ਹੀ ਹੁੰਦਾ ਹੈ ਪਰ ਇਸ ਦੀ ਕ੍ਰਿਆ ਜਾਂ ਜ਼ੋਰ ਅਜ਼ਮਾਈ ਦਾ ਅਖਾੜਾ (ਖੇਤਰ) ਬਹੁਤ ਛੋਟਾ ਹੁੰਦਾ ਹੈ। ਇਹੋ ਕਾਰਨ ਹੈ ਕਿ ਇੱਕ ਛੋਟੇ ਖੇਤਰ ਵਿੱਚ ਇਹ ਵਿਨਾਸ਼ਕਾਰੀ ਹੱਦ ਤੱਕ ਨੁਕਸਾਨ ਕਰ ਜਾਂਦੇ ਹਨ।



ਸਾਡੀ ਧਰਤੀ ਲਈ ਗਰਮੀ ਦਾ ਮੁੱਖ ਸ੍ਰੋਤ ਸੂਰਜ ਹੈ ਅਤੇ ਇਹ ਅੱਗੋਂ ਅਸਿੱਧੇ ਤੌਰ ਤੇ ਜ਼ਮੀਨ ਤੋਂ ਤਾਪ ਦੀ ਵਾਪਸੀ, ਵਾਸ਼ਪਕਣਾ ਅਤੇ ਰੇਤਕਣਾਂ ਰਾਹੀਂ ਹਵਾ ਨੂੰ ਗਰਮ ਕਰਦਾ ਹੈ। ਸੋ ਇਕੋ ਜਿੰਨੇ ਸੂਰਜੀ ਤਾਪ ਦੇ ਬਾਵਜੂਦ ਹਵਾ ਦੇ ਤਾਪਮਾਨ ਵਿੱਚ ਇੱਕੋ ਖੇਤਰ ਵਿੱਚ ਵੀ ਕਈ ਵਾਰੀ ਵਖਰੇਵੇਂ ਮਿਲਦੇ ਹਨ। ਹਵਾ ਦੇ ਤਾਪਮਾਨ ਉੱਪਰ ਹੀ ਮੁੱਖ ਤੌਰ ਤੇ ਵਾਯੂ-ਦਾਬ ਨਿਰਭਰ ਕਰਦਾ ਹੈ। ਸੋ ਮੁੱਖ ਤੌਰ ਤੇ ਤਾਪਮਾਨ ਦੇ ਵੱਖਰੇਵੇਂ ਕਾਰਨ ਕਈ ਵਾਰੀ ਧਰਤੀ ਦੇ ਤਲ ਉੱਪਰ ਕਈ ਘੱਟ ਅਤੇ ਵੱਧ ਵਾਯ-ਦਾਬ ਦੀਆਂ ਗੁੱਠਾਂ ਉਤਪਨ ਹੋ ਜਾਂਦੀਆਂ ਹਨ ਅਤੇ ਹਵਾ ਹਮੇਸ਼ਾ ਵੱਧ ਵਾਯੂ-ਭਾਰ ਤੋਂ ਘੱਟ ਵਾਯੂ-ਭਾਰ ਨੂੰ ਚੱਲਦੀ ਹੈ। ਸੋ ਜਦੋਂ ਕਿਸੇ ਗੁੱਠ ਵਿੱਚ ਤਾਪਮਾਨ ਵਧਣ ਨਾਲ ਹਵਾ ਹਲਕੀ ਹੋ ਕੇ ਉੱਪਰ ਨੂੰ ਉੱਠਦੀ ਹੈ ਤਾਂ ਉਸ ਦੀ ਥਾਂ ਲੈਣ ਲਈ ਚਾਰੇ ਪਾਸਿਆਂ ਤੋਂ ਸਿੱਧੀ ਹਵਾ ਆਉਣੀ ਚਾਹੀਦੀ ਹੈ ਪਰ ਧਰਤੀ ਦੀ ਦੈਨਿਕ ਗਤੀ ਕਾਰਨ ਇਸ ਦੀ ਦਿਸ਼ਾ ਵਿੱਚ ਪ੍ਰੀਵਰਤਨ ਆ ਜਾਂਦਾ ਹੈ। ਧਰਤੀ ਦੇ ਉੱਤਰੀ ਅਰਧ ਗੋਲੇ ਵਿੱਚ ਇਹ ਘੜੀ ਦੀਆਂ ਸੂਈਆਂ ਦੇ ਉਲਟੇ ਰੁੱਖ ਨੂੰ (Anticlockwise) ਘੁੰਮਦੀ ਹੋਈ ਚਲਦੀ ਹੈ।

ਭਾਵੇਂ ਗਰਮੀਆਂ ਵਿੱਚ ਵੇਖੇ ਜਾਣ ਵਾਲੇ ਵਾ-ਵਰੋਲਿਆਂ ਵਿੱਚ ਵੀ ਇਸੇ ਤਰ੍ਹਾਂ ਹੁੰਦਾ ਹੈ ਪਰ ਉਹ ਛੋਟੇ ਅਤੇ ਥੁੜ-ਚਿਰੇ ਹੁੰਦੇ ਹਨ ਕਿਉਂਕਿ ਇੱਕ ਵਾਰੀ ਸ਼ੁਰੂ ਹੋਣ ਉਪਰੰਤ ਉਨ੍ਹਾਂ ਨੂੰ ਲਗਾਤਾਰ ਗਰਮੀ ਜਾਂ ਤਾਕਤ (energy ਨਹੀਂ ਮਿਲਦੀ ਅਤੇ ਉੱਪਰ ਜਾਂਦੀ ਹਵਾ ਠੰਡੀ ਹੋ ਕੇ ਆਪਣੇ ਆਪ ਨੀਚੇ ਬੈਠਣਾ ਸ਼ੁਰੂ ਕਰ ਦਿੰਦੀ ਹੈ ਪਰ ਕਈ ਵਾਰੀ ਹਵਾ ਵਿੱਚ ਸਿੱਲ੍ਹ ਦੀ ਭਰਮਾਰ ਹੁੰਦੀ ਹੈ ਅਤੇ ਇਸ ਸਿੱਲੀ ਹਵਾ ਵਿੱਚ ਉਹ ਗਰਮੀ ਵੀ ਸਾਂਭੀ ਹੁੰਦੀ ਹੈ ਜੋ ਪਾਣੀ ਤੋਂ ਭਾਫ ਬਣਦੇ ਸਮੇਂ ਖਰਚ ਹੋਈ ਸੀ। ਇਸ ਗਰਮੀ ਨੂੰ ਵਿਗਿਆਨ ਅਨੁਸਾਰ ਗੁਪਤ ਤਾਪ (Latent Heat) ਕਿਹਾ ਜਾਂਦਾ ਹੈ ਜਦੋਂ ਵੀ ਹਵਾ ਦੀ ਇਹ ਸਿਲ੍ਹ ਪਾਣੀ ਦੇ ਕਣਾਂ ਵਿੱਚ ਤਬਦੀਲ ਹੁੰਦੀ ਹੈ ਤਾਂ ਇਹ ਛੁਪੀ ਹੋਈ ਗਰਮੀ ਨਿਕਲਕੇ ਹਵਾ ਨੂੰ ਕੁੱਝ ਗਰਮ ਕਰ ਦਿੰਦੀ ਹੈ। ਇਹੋ ਛੁਪੀ ਹੋਈ ਗਰਮੀ ਜਾਂ ਤਾਕਤ (Latent Heat or energy) ਟਾਰਨੈਡੋ ਨੂੰ ਵਿਨਾਸ਼ਕਾਰੀ ਬਣਾਉਂਦੀ ਹੈ।

ਭਾਵੇਂ ਟਾਰਨੈਡੋ ਦੀ ਭਵਿੱਖ ਬਾਣੀ ਕਰਨੀ ਬਹੁਤ ਹੀ ਮੁਸ਼ਕਿਲ ਹੈ ਪਰ ਇੱਕ ਅਮਰੀਕਨ ਵਿਗਿਆਨੀ W. J. Humphreys) ਨੂੰ ਕੁੱਲ 26 ਸਰਤਾਂ ਦਾ ਮਿਲਣਾ ਟਾਰਨੈਡੋ ਦੇ ਸ਼ੁਰੂ ਹੋਣ ਲਈ ਜਰੂਰੀ ਦੱਸਿਆ ਹੈ ਪਰ ਇਨਾਂ ਵਿੱਚੋਂ ਬਹੁਤ ਹੀ ਜ਼ਰੂਰੀ ਸ਼ਰਤਾਂ ਇਹ ਹਨ ਕਿ ਸ਼ਾਮ ਦੇ ਸਮੇਂ ਸ਼ਾਂਤ ਸੁਭਾਅ ਦੇ ਵਾਯੂ ਮੰਡਲ ਵਿੱਚ ਕੋਈ ਘੱਟ ਵਾਯੂ-ਭਾਰ ਉਤਪਨ ਹੋ ਕੇ ਬੇ-ਹੱਦ ਗਰਮ ਅਤੇ ਸਿੱਲ੍ਹੀ ਹਵਾ ਠੰਡੀ ਹਵਾ ਨਾਲ ਮਿਲੇ। ਇਸ ਤਰਾਂ ਪਹਿਲੀ ਸਟੇਜ਼ ਵਿੱਚ ਤਾਂ ਇੱਕ ਘੁੰਮਣ ਘੇਰੀ ਹੀ ਪੈਦਾ ਹੁੰਦੀ ਹੈ ਕਿਉਂਕਿ ਗਰਮ ਅਤੇ ਤਰ ਹਲਕੀ ਹਵਾ ਠੰਡੀ ਅਤੇ ਭਾਰੀ ਹਵਾ ਦੇ ਉੱਪਰ ਚੜ੍ਹਦੀ ਹੈ ਅਤੇ ਧਰਤੀ ਦੀ ਦੈਨਿਕ ਗਤੀ ਕਾਰਨ ਇਹ ਘੁੰਮਦੀ ਹੋਈ ਉੱਪਰ ਨੂੰ ਉਠਦੀ ਹੈ। ਭੂ-ਤਲ ਤੋਂ ਉੱਪਰ ਜਾਣ ਨਾਲ ਸ਼ਾਂਤ ਵਾਯੂ-ਮੰਡਲ ਵਿੱਚ ਵੀ ਵਾਯੂਦਾਬ ਘਟਣ ਕਾਰਨ ਹਵਾ ਦਾ ਤਾਪਮਾਨ 3-3 ਦਰਜੇ ਫਾਰਨਹੀਟ ਪ੍ਰਤੀ ਇੱਕ ਹਜ਼ਾਰ ਫੁੱਟ ਘਟਦਾ ਜਾਂਦਾ ਹੈ ਇਸ ਨੂੰ Lapse Rate ਕਿਹਾ ਜਾਂਦਾ ਹੈ ਪਰ ਜੇਕਰ ਕਿਸੇ ਕਾਰਨ ਹਵਾ ਦਾ ਕੋਈ ਪੁੰਜ ਉੱਪਰ ਨੂੰ ਉਠਦਾ ਹੈ ਤਾਂ ਉਸਦਾ ਤਾਪਮਾਨ ਇਸ ਤੋਂ ਵਧ ਦਰ ਨਾਲ ਜਾਂ 5.5° F ਪ੍ਰਤੀ ਇਕ ਹਜ਼ਾਰ ਫੁੱਟ ਦੇ ਹਿਸਾਬ ਘਟਦਾ ਹੈ। ਇਸ ਨੂੰ Adiabotic Cooling ਕਿਹਾ ਜਾਂਦਾ ਹੈ। ਸੋ ਜਦੋਂ ਸਿੱਲ੍ਹੀ ਹਵਾ ਦਾ ਪੁੰਜ ਉੱਪਰ ਨੂੰ ਉਠਦਾ ਹੈ ਤਾਂ ਹਵਾ ਤੇਜੀ ਨਾਲ ਠੰਢੀ ਹੋਣ ਲੱਗਦੀ ਹੈ ਅਤੇ ਇਸ ਤਰ੍ਹਾਂ ਇਸ ਹਵਾ ਦੀ ਪਾਣੀ ਨੂੰ ਚੁੱਕਣ ਦੀ ਸਮਰੱਥਾ ਘਟ ਜਾਂਦੀ ਹੈ। ਹਵਾ ਵਿਚ ਸਿੱਲ੍ਹ ਹੋਣ ਕਾਰਨ ਬੱਦਲ ਬਣਦੇ ਹਨ ਅਤੇ ਹਵਾ ਵਿੱਚ ਮੌਜੂਦ ਜਲਵਾਸ਼ਪ ਜਲ-ਕਣਾਂ (ਪਾਣੀ ਦੇ ਬਹੁਤ ਛੋਟੇ ਤੁਪਕੇ) ਵਿੱਚ ਬਦਲ ਜਾਂਦੇ ਹਨ। ਜਦੋਂ ਇਹ ਕ੍ਰਿਆ ਹੁੰਦੀ ਹੈ ਤਾਂ ਪਹਿਲਾਂ ਦੱਸੀ ਛੁਪੀ ਹੋਈ ਗਰਮੀ (Latent Heat) ਹਵਾ ਨੂੰ ਮਿਲ ਜਾਂਦੀ ਹੈ। ਇਸ ਦਾ ਨਤੀਜਾ ਉਹ ਹੁੰਦਾ ਹੈ ਕਿ ਉੱਪਰ ਨੂੰ ਉੱਠਣ ਵਾਲੀ ਹਵਾ ਦੇ ਤਾਪਮਾਨ ਘਟਣੇ ਦੀ ਦਰ 5.5°F ਪ੍ਰਤੀ ਇਕ ਹਜ਼ਾਰ ਫੁੱਟ ਦੀ ਬਜਾਏ 2 3°F ਪ੍ਰਤੀ ਹਜ਼ਾਰ ਫੁੱਟ ਹੀ ਰਹਿ ਜਾਂਦੀ ਹੈ। ਇਹ ਦਰ Lapse Rete (3.3° F ਪ੍ਰਤੀ ਹਜ਼ਾਰ ਫੁੱਟ) ਤੋਂ ਵੀ ਘੱਟ ਹੈ, ਸੋ ਇਹ ਉੱਪਰ ਨੂੰ ਉਠਦੀ ਹੋਈ ਹਵਾ ਦਾ ਪੁੰਜ ਛੁਪੀ ਹੋਈ ਗਰਮੀ ਦੀ ਸਪਲਾਈ ਕਾਰਨ ਧਰਤੀ ਤੋਂ ਕਾਫੀ ਉੱਪਰ ਜਾਣ ਤੇ ਵੀ ਆਪਣੇ ਆਲੇ ਦੁਆਲੇ ਦੀ ਹਵਾ ਨਾਲੋਂ ਕਾਫੀ ਗਰਮ ਅਤੇ ਹਲਕਾ ਰਹਿੰਦਾ ਹੈ। ਇਸ ਤਰਾਂ ਇਹ

ਕ੍ਰਿਆ ਧਰਤੀ ਤੋਂ ਉੱਪਰ ਵੱਲ ਨੂੰ ਸ਼ੁਰੂ ਹੋ ਜਾਂਦੀ ਹੈ ਅਤੇ ਉਨ੍ਹੀ ਦੇਰ ਤਕ ਚਲਦੀ ਰਹਿੰਦੀ ਹੈ ਜਿੰਨ੍ਹੀ ਦੇਰ ਤੱਕ ਗਰਮ ਅਤੇ ਸਿਲ੍ਹੀ ਹਵਾ ਦੀ ਸਪਲਾਈ ਜਾਰੀ ਰਹਿੰਦੀ ਹੈ। ਹਵਾ ਦੀ ਉੱਪਰ ਦੀ ਮਤੀ ਬਹੁਤ ਹੀ ਤੇਜ ਹੋਣ ਕਾਰਨ ਇਸਦੇ ਕੇਂਦਰ ਵਿੱਚ ਵਾਯੂਦਾਬ ਬਹੁਤ ਘਟ ਜਾਂਦਾ ਹੈ ਅਤੇ ਆਲੇ ਦੁਆਲੇ ਤੋਂ ਘੁੰਮਦੀ ਹੋਈ ਹਵਾ ਇਸਦੇ ਕੇਂਦਰ ਵੱਲ ਨੂੰ 300-400 ਕਿਲੋਮੀਟਰ ਪ੍ਰਤੀ ਘੰਟੇ ਦੀ ਸਪੀਡ ਨਾਲ ਚਲਦੀ ਹੈ।

ਟਾਰਨੈਡੋ ਵਿਚ ਹਵਾ ਦੇ ਉੱਪਰ ਵੱਲ ਨੂੰ ਚੱਕਣ ਦੀ ਮਤੀ 200 ਕਿ: ਮੀ: ਪ੍ਰਤੀ ਘੰਟਾ (50-55 ਮੀਟਰ ਪ੍ਰਤੀ ਸੈਕਿੰਡ) ਦੇ ਲੱਗਭੱਗ ਹੁੰਦੀ ਹੈ। ਇੰਨੀ ਤੇਜੀ ਨਾਲ ਉਪਰ ਨੂੰ ਚਲਦੀ ਹੋਈ ਹਵਾ ਬੱਦਲਾਂ ਵਿਚ ਬਣੀਆਂ ਹੋਈਆਂ ਕਣੀਆਂ ਨੂੰ ਵੀ ਉੱਪਰ ਨੂੰ ਲੈ ਜਾਂਦੀ ਹੈ। ਉੱਪਰ ਵੱਲ ਨੂੰ ਠੰਡ ਵਧਣ ਕਾਰਨ ਇਹ ਕਣੀਆਂ ਜੰਮਕੇ ਗੜਿਆਂ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਛੋਟੇ ਗੜਿਆਂ ਦੀ ਵੀ ਇਸ ਤੇਜ਼ ਹਵਾ ਅੱਗੇ ਪੇਸ਼ ਨਹੀਂ ਜਾਂਦੀ ਅਤੇ ਇਹ ਉਪਰ ਨੂੰ ਜਾਂਦੇ ਹੋਏ (ਹਵਾ ਦੇ ਨਾਲ) ਵੱਡੇ ਹੁੰਦੇ ਜਾਂਦੇ ਹਨ। ਹੋਰ ਉਪਰ ਨੂੰ ਜਾਣ ਨਾਲ ਇੱਕ ਤਾਂ ਗੜੇ ਵੱਡੇ ਹੁੰਦੇ ਜਾਂਦੇ ਹਨ ਅਤੇ ਇਹਨਾਂ ਦਾ ਵਜਨ ਵਧਦਾ ਜਾਂਦਾ ਹੈ, ਦੂਜੇ ਹਵਾ ਦੀ ਉੱਪਰ ਨੂੰ ਉਠਣ ਦੀ ਗਤੀ ਮੱਠੀ ਪੈ ਜਾਂਦੀ ਹੈ।(ਕਿਉਂਕਿ ਸਿੱਲ੍ਹ ਖਤਮ ਹੋ ਜਾਣ ਕਾਰਨ ਇਸ ਨੂੰ ਛੁੱਪੀ ਹੋਈ ਗਰਮੀ ਦੀ ਸਪਲਾਈ ਰੁਕ ਜਾਂਦੀ ਹੈ) ਸੋ ਇਹ ਤੇਜ ਚਲਦੀ ਹੋਈ ਹਵਾ ਵਿੱਚ ਨੀਚੇ ਡਿਗਦੇ ਹਨ ਅਤੇ ਫਸਲਾਂ ਅਤੇ ਪੰਛੀਆਂ ਆਦਿ ਦੀ ਤਬਾਹੀ ਕਰਦੇ ਹਨ।

ਹਵਾ ਦੇ ਬਹੁਤ ਹੀ ਤੇਜੀ ਨਾਲ ਉਪਰ ਨੂੰ ਉੱਠਣ ਕਾਰਨ ਟਾਰਨੈਡੋ ਦੇ ਕੇਂਦਰ ਵਿੱਚ ਇੱਕ ਬਹੁਤ ਹੀ ਘੱਟ ਵਾਯੂਦਾਬ ਦਾ ਖੇਤਰ ਉਤਪਨ ਹੋ ਜਾਂਦਾ ਹੈ। ਇਸ ਘੱਟ ਵਾਯੂਭਾਰ ਖੇਤਰ ਵਿਚ ਝੀਲਾਂ ਜਾਂ ਸਮੁੰਦਰਾਂ ਦਾ ਪਾਣੀ ਅਤੇ ਧਰਤੀ ਤੇ ਪਈਆਂ ਕਈ ਚੀਜ਼ਾਂ ਟਾਰਨੈਡੋ ਆਪਣੀ ਤਾਕਤ ਨਾਲ ਉੱਪਰ ਉਠਾ ਲੈਂਦਾ ਹੈ। ਕਈ ਸਮੁੰਦਰ ਅਤੇ ਝੀਲਾਂ ਵਿੱਚ ਟਾਰਨੈਡੋ ਦੁਆਰਾ 50 60 ਫੁੱਟ ਤੱਕ ਉੱਚਾ ਪਾਣੀ ਚੁੱਕਿਆ ਵੇਖਿਆ ਗਿਆ ਹੈ ਜਦੋਂ ਕਿ ਆਮ ਪਾਣੀ ਵਾਲਾ ਪੰਪ (Suctlon pumps) 30 ਫੁੱਟ ਤੱਕ ਹੀ ਪਾਣੀ ਖਿੱਚ ਸਕਦਾ ਹੈ। ਸੋ ਇਹ ਆਪਣੇ ਰਸਤੇ ਵਿਚ ਆਉਣ ਵਾਲੀਆਂ ਚੀਜਾਂ ਜਿਵੇਂ ਕਿ ਮਿੱਟੀ, ਅਨਾਜ, ਟੀਨ, ਛੋਟੀਆਂ ਮੱਛੀਆਂ ਆਦਿ ਵੀ ਕਈ ਵਾਰੀ ਆਪਣੇ ਨਾਲ ਉਡਾ ਕੇ ਲੈ ਜਾਂਦਾ ਹੈ ਅਤੇ ਇਸ ਦੀ ਸ਼ਕਤੀ ਘਟਣ ਤੇ ਇਹ ਨੀਚੇ ਡਗਦੀਆਂ ਹਨ। ਕਈ ਵਾਰੀ ਇਸ ਵਿੱਚ ਤੈਰ ਰਹੇ ਲੋਹੇ ਦੇ ਟੀਨ ਬਲੇਡ ਵਾਂਗ ਹਥਿਆਰਾਂ ਦਾ ਕੰਮ ਕਰਦੇ ਹਨ। ਕਈ ਵਾਰੀ ਇਨ੍ਹਾਂ ਦੀ ਹਵਾ ਕਾਰਾਂ, ਟਰੱਕਾਂ, ਟਰਾਲੀਆਂ ਆਦਿ ਉਲਟਾ ਦਿੰਦੀ ਹੈ। ਦਰਖਤਾਂ ਨੂੰ ਤਰੋੜ ਮਰੋੜ ਦਿੰਦੀ ਹੈ। ਇਨ੍ਹਾਂ ਵਿੱਚ ਚੱਲਣ ਵਾਲੀ ਤੇਜ ਹਵਾ ਅਤੇ ਗੜੇ, ਬਿਨਾਂ ਬਚਾਓ ਵਾਲੀ ਥਾਂ ਤੇ ਜਾਨੀ ਤੇ ਮਾਲੀ ਨੁਕਸਾਨ ਕਰ ਹੀ ਜਾਂਦੇ ਹਨ।

ਟਾਰਨੈਡੋ ਦੂਰੋਂ ਦੇਖਣ ਨੂੰ ਇੱਕ ਉਲਟੀ ਕੀਫ ਵਾਂਗ ਨਜ਼ਰ ਆਉਂਦੇ ਹਨ ਕਿਉਂਕਿ ਇਨ੍ਹਾਂ ਵਿੱਚ ਬੱਦਲ ਪੂਰੇ ਆਸਮਾਨ ਤੇ ਨਹੀਂ ਛਾਏ ਹੁੰਦੇ। ਇਨ੍ਹਾਂ ਵਿੱਚ ਸਮੁੱਚੀ ਕ੍ਰਿਆ ਤਾਂ ਭਾਵੇਂ ਚੱਕਰਵਾਤਾਂ ਵਾਂਗ ਹੀ ਹੁੰਦੀ ਹੈ ਪਰ ਉਨ੍ਹਾਂ ਦੇ ਸਮੁੱਚੇ ਸ਼ਾਂਤ ਸੁਭਾਅ ਦੇ ਮੁਕਾਬਲੇ ਇਹ ਬਹੁਤ ਭੜਕੀਲੇ ਸੁਭਾਅ ਦੇ ਹੁੰਦੇ ਹਨ ਅਤੇ ਬਹੁਤੀ ਵਾਰੀ ਇਹ 5 ਮਿੰਟ ਤੋਂ ਵੀ ਘੱਟ ਸਮੇਂ ਵਿੱਚ ਆਪਣੇ ਜੌਹਰ ਵਿਖਾਕੇ ਚਲਦੇ ਬਣਦੇ ਹਨ। ਇਹ ਟਾਰਨੈਡੋ ਆਪਣਾ ਤਾਣ ਕਈ ਵਾਰੀ 500 ਮੀਟਰ ਵਾਲੇ ਅਰਧ ਵਿਕਾਸ ਦੇ ਚੱਕਰ ਤੋਂ ਵੀ ਘੱਟ ਖੇਤਰ ਵਿੱਚ ਲਾਉਂਦੇ ਹਨ। ਕਈ ਵਾਰ ਇਹ ਗੜੇਮਾਰ ਕਰਦੇ ਹੋਏ ਕਿਸੇ ਕਿਸੇ ਖੇਤਰ ਵਿਚ ਬਹੁਤ ਘੱਟ ਨੁਕਸਾਨ ਕਰਦੇ ਹਨ, ਕਿਉਂਕਿ ਕੁਦਰਤੀ ਹੀ ਸਿੱਲ੍ਹ ਦੀ ਕਮੀ ਕਾਰਨ ਹਵਾ ਦੀ ਉੱਪਰ ਉੱਠਣ ਦੀ ਸਪੀਡ ਅਤੇ ਗੜਿਆਂ ਦੀ ਮਾਤਰਾ ਅਤੇ ਅਕਾਰ ਘਟ ਜਾਂਦੇ ਹਨ। ਜਦੋਂ ਫਿਰ ਸਿੱਲ੍ਹ ਮਿਲਣ ਲਗਦੀ ਹੈ ਤਾਂ ਇਹ ਦੁਬਾਰਾ ਤਬਾਹੀ ਮਚਾਉਣੀ ਸ਼ੁਰੂ ਕਰ ਦਿੰਦੇ ਹਨ।

ਕਈ ਲੋਕ ਸਵਾਲ ਕਰਦੇ ਹਨ ਕਿ ਇਸ ਤਰਾਂ ਦੇ ਤੂਫਾਨ (ਟਾਰਨੈਡੋ) ਪੰਜਾਬ ਵਿੱਚ ਪਹਿਲਾਂ ਕਿਉਂ ਨਹੀਂ ਆਉਂਦੇ ਸਨ? ਇਸ ਸੰਬੰਧੀ ਇਹ ਕਿਹਾ ਜਾ ਸਕਦਾ ਹੈ ਕਿ ਇੱਕ ਤਾਂ ਸਾਨੂੰ ਇਨ੍ਹਾਂ ਸੰਬੰਧੀ ਪੰਜਾਬ ਵਿੱਚ ਕੋਈ ਪੁਰਾਣਾ ਰਿਕਾਰਡ ਹੀ ਨਹੀਂ ਮਿਲਦਾ ਕਿਉਂਕਿ ਪਹਿਲੋਂ ਕਿਸਾਨਾਂ ਨੂੰ ਮੁਆਵਜਾ ਆਦਿ ਦੇਣ ਲਈ ਕੋਈ ਸਪੈਸ਼ਲ ਗਿਰਦਾਵਰੀਆਂ ਨਹੀਂ ਹੁੰਦੀਆ ਸਨ। ਦੂਜੇ ਸੰਚਾਰ ਸਾਧਨਾਂ ਦੀ ਕਮੀ ਕਾਰਨ ਪਿਛਲੇ ਸਮਿਆਂ ਵਿੱਚ ਇੰਨੀ ਦੰਦ-ਕਥਾ ਵੀ ਨਹੀਂ ਸੀ ਹੁੰਦੀ। ਤੀਜੇ ਪਹਿਲੋਂ ਵਧੇਰੇ ਖੇਤਰ ਖੇਤੀ ਪੱਖੋਂ ਬੇਆਬਾਦ ਹੋਣ ਕਾਰਨ ਵੀ ਕਈ ਵਾਰੀ ਇਹ ਸ਼ਾਇਦ

(ਬਾਕੀ ਸਫਾ 19)



# ਅੰਧ ਵਿਸ਼ਵਾਸ ਅਤੇ ਸਰਕਾਰੀ ਪ੍ਰਚਾਰ ਸਾਧਨ

( ਹਰਪਾਲ ਸਿੰਘ, ਮੈਂਬਰ R.S.P. ਇਲਾਕਾ ਨਵਾਂ ਸ਼ਹਿਰ )

ਵਹਿਮਾਂ-ਭਰਮਾਂ ਨੂੰ ਜਾਰੀ ਰੱਖਣ ਦੀ ਜਿੰਮੇਵਾਰ ਹਾਕਮ ਜਮਾਤ ਆਮ ਸਧਾਰਣ ਲੋਕਾਂ ਉੱਤੇ ਉਨ੍ਹਾਂ ਵਲੋਂ ਕੀਤੇ ਜਾ ਰਹੇ ਜੁਲਮਾਂ ਅਤੇ ਲੁੱਟ ਨੂੰ ਬਰ-ਕਰਾਰ ਰੱਖਣ ਅਤੇ ਇਸ ਵਿੱਚ ਵਾਧਾ ਕਰਨ ਲਈ ਤਰਾਂ-2 ਦੇ ਢੰਗ ਤਰੀਕੇ ਅਪਣਾਉਂਦੀ ਹੈ। ਬੁਰਜੂਆ ਪ੍ਰੈਸ, ਟੈਲੀਵਿਜਨ ਅਤੇ ਰੇਡੀਓ ਵੀ ਇਹੋ ਜਿਹੇ ਪ੍ਰਚਾਰ ਦੇ ਵੱਡੇ ਸਾਧਨ ਹਨ। ਇੱਥੇ ਆਪਾਂ ਟੈਲੀਵਿਜਨ ਦੇ ਰੋਲ ਵਾਰੇ ਵਿਚਾਰ ਕਰਾਂਗੇ ਜਿਸਦੀ ਇੱਕ ਮਿਸਾਲ ਹੇਠ ਲਿਖੇ ਅਨੁਸਾਰ ਹੈ।

ਮਿਤੀ 27-1-87 ਨੂੰ 7-45 ਤੇ ਸ਼ਾਮ ਨੂੰ ਇੱਕ ਮੁਲਾਕਾਤ ਨਾਂ ਦੇ ਪ੍ਰੋਗਰਾਮ ਵਿੱਚ ਜਿਸ ਸ਼ਖਸ ਨਾਲ ਮੁਲਾਕਾਤ ਕੀਤੀ ਗਈ ਉਹ ਸੀ ਪ੍ਰਸਿੱਧ ਜੋਤਸ਼ੀ ਰਾਕੇਸ਼ ਸ਼ਰਮਾਂ। ਪਹਿਲੀ ਵੱਡੀ ਗੱਲ ਜੋ ਮੁੱਖ ਰੂਪ ਵਿੱਚ ਪ੍ਰਚਾਰੀ ਗਈ ਤੇ ਜਿਸਤੇ ਵੱਧ ਜੋਰ ਦਿੱਤਾ ਗਿਆ ਉਹ ਇਹ ਸੀ ਕਿ ਜੋਤਿਸ਼ ਇੱਕ ਵਿਗਿਆਨ ਹੈ, ਅਤੇ ਬਹੁਤ ਮੱਹਤਵ ਪੂਰਨ ਵਿੱਦਿਆ ਹੈ ਜਿਸ ਬਾਰੇ ਇਸ 'ਵਿਗਿਆਨੀ' ਦੁਆਰਾ ਆਪਣੀ ਕਿਤਾਬ (ਜਿਸਨੂੰ ਵਾਰ ਵਾਰ T. V. ਤੇ ਦਿਖਾਇਆ ਗਿਆ) ਵਿੱਚ ਦਸਿਆ ਗਿਆ ਹੈ। ਸੋ ਆਉ ਹੁਣ ਮੁਲਾਕਾਤ ਵਿੱਚ ਜੋਤਿਸ਼ ਵਿਗਿਆਨ ਬਾਰੇ ਕੀਤੀਆਂ ਗੱਲਾਂ ਦੀ ਚੀਰ-ਫਾੜ ਕਰੀਏ।

ਪਹਿਲਾਂ ਜੋ ਸਵਾਲ ਸੀ ਉਹ ਸੀ ਕੁੰਡਲੀ ਬਾਰੇ। ਜਿਸਦੇ ਜਵਾਬ ਵਿੱਚ 'ਵਿਗਿਆਨੀ' ਸਾਹਬ ਨੇ ਸਪੱਸ਼ਟ ਕੀਤਾ ਕਿ ਕੁੰਡਲੀ ਸੂਰਜ ਦੀ ਹਾਲਤ ਤੇ ਨਿਰਭਰ ਕਰਦੀ ਹੈ। ਜਿਸ ਸਮੇਂ ਬੱਚਾ ਪੈਦਾ ਹੁੰਦਾ ਹੈ ਉਸ ਸਮੇਂ ਸੂਰਜ ਦੀ ਸਥਿਤੀ ਦੇਖ ਕੇ ਸਾਰੀ ਉਮਰ ਵਿਚ ਵਾਪਰਨ ਵਾਲੀਆਂ ਘਟਨਾਵਾਂ ਵਾਰੇ ਕੁੰਡਲੀ ਵਿੱਚ ਦਰਜ ਕਰ ਦਿੱਤਾ ਜਾਂਦਾ ਹੈ। ਦੂਜਾ ਸਵਾਲ ਇਕੋ ਸਮੇਂ ਪੈਦਾ ਹੋਣ ਵਾਲੇ ਬੱਚਿਆਂ ਦੀ ਕੁੰਡਲੀ ਬਾਰੇ ਸੀ। ਪਰ ਬਹੁਤ ਹੀ ਚੁਸਤੀ ਨਾਲ ਆਪਣੇ ਪਹਿਲੇ ਦਿੱਤੇ ਉੱਤਰ ਦੇ ਵਿਰੋਧ ਵਿੱਚ ਹੀ 'ਵਿਗਿਆਨੀ' ਸਾਹਬ ਜਵਾਬ ਦਿੰਦੇ ਹਨ ਕਿ ਬੱਚਿਆਂ ਦਾ ਦਿਮਾਗ ਗ੍ਰਹਿਆਂ ਦੀ ਸਥਿਤੀ ਨਾਲ ਚੱਲਦਾ ਹੈ ਉਹ ਗ੍ਰਹਿ ਕਿਹੜੇ ਹਨ? ਰਾਹੂ ਕੇਤੂ ਆਦਿ ਹੀ। ਪਰ ਅੱਜ ਤੱਕ ਰਾਹੂ ਕੇਤੂ ਨਾਂ ਦੇ ਗ੍ਰਹਿ ਵਿਗਿਆਨੀਆਂ ਨੂੰ ਨਹੀਂ ਮਿਲੇ। ਖਗੋਲ ਵਿਗਿਆਨੀਆਂ ਅਨੁਸਾਰ ਇਨ੍ਹਾਂ ਨਾਵਾਂ ਦਾ ਕੋਈ ਗ੍ਰਹਿ ਨਹੀਂ ਹੈ। ਫਿਰ ਇਨ੍ਹਾਂ ਦੀ ਸਥਿਤੀ ਕਿਸੇ ਤੇ ਕੀ ਅਸਰ ਪਾ ਸਕਦੀ ਹੈ। ਹੱਥਾਂ ਦੀਆਂ ਰੇਖਾਵਾਂ ਵਾਰੇ ਸੁਆਲ ਦਾ ਜਵਾਬ ਦਿੰਦਾ ਇਹ 'ਵਿਗਿਆਨੀ' ਫਿਰ ਆਪਾ ਵਿਰੋਧੀ ਗੱਲ ਕਹਿੰਦਾ ਹੈ ਕਿ ਜਿਵੇਂ ਜਿਵੇ ਆਦਮੀ ਸੋਚਦਾ ਹੈ ਰੇਖਾਵਾਂ ਬਦਲਦੀਆਂ ਰਹਿੰਦੀਆਂ ਹਨ। ਜਰਾ ਸੋਚੋ ਕਿ ਪਹਿਲਾਂ ਤਾਂ ਇਹ 'ਵਿਗਿਆਨੀ' ਕਹਿੰਦਾ ਹੈ ਕਿ ਆਦਮੀ ਸੋਚਦਾ ਹੀ ਗ੍ਰਹਿਆਂ ਦੀ ਸਥਿਤੀ ਅਨੁਸਾਰ ਹੈ ਅਤੇ ਗ੍ਰਹਿ ਹੀ ਉਸਦੇ ਹਰ ਕੰਮ ਤੇ ਹਰ ਘਟਨਾਂ ਵਿੱਚ ਰੋਲ ਅਦਾ ਕਰਦੇ ਹਨ। ਪਰ ਜਦੋਂ ਆਦਮੀ ਸੋਚਦਾ ਹੈ ਤਾਂ ਰੇਖਾਵਾਂ ਬਦਲ ਜਾਂਦੀਆਂ ਹਨ। ਪਰ ਉਹ ਗ੍ਰਹਿਆਂ ਦੀ ਮਰਜੀ ਤੋਂ ਬਿਨਾਂ ਕਿਵੇਂ ਸੋਚ ਸਕਦਾ ਹੈ? ਹੈ ਨਾ ਅਕਲ ਦਾ ਜਨਾਜ਼ਾ [ਜਲੂਸ]?

ਅਗਲਾ ਸੁਆਲ ਸੀ ਕਿ ਕੀ ਮੰਤਰਾਂ ਦਾ ਜਾਪ ਕਰਨ ਨਾਲ ਰੇਖਾਵਾਂ ਬਦਲ ਜਾਂਦੀਆਂ ਹਨ? ਤਾਂ 'ਵਿਗਿਆਨੀ' ਜਵਾਬ ਦਿੰਦਾ ਹੈ ਕਿ ਮੰਤਰਾਂ ਦਾ ਠੀਕ ਢੰਗ ਨਾਲ ਰਟਨ ਨਹੀਂ ਹੁੰਦਾ ਇਸ ਕਰਕੇ ਇਹ ਅਸਰ ਨਹੀਂ ਕਰਦੇ ਬਿਲਕੁਲ ਉਵੇਂ ਜਿਵੇਂ ਦੁਆਈ ਦਾ ਅਸਰ ਨਾਂ ਹੋਣ ਦੀ ਹਾਲਤ ਵਿੱਚ ਕੋਈ ਡਾਕਟਰ ਦੁਆਈ ਦੁੱਧ ਦੀ ਥਾਂ ਚਾਹ ਨਾਲ ਜਾਂ ਠੰਡੇ ਦੀ ਥਾਂ ਗਰਮ ਪਾਣੀ ਨਾਲ ਖਾ ਲੈਣ ਤੇ ਮਰੀਜ ਨੂੰ ਹੀ ਦੋਸ਼ੀ ਦਸਦਾ ਹੈ। ਚਲੋ ਜੇਕਰ ਇਹ ਮੰਨ ਵੀ ਲਿਆ ਜਾਵੇ ਕਿ ਠੀਕ ਢੰਗ ਨਾਲ ਮੰਤਰਾਂ ਦਾ ਉਚਾਰਨ ਕਰਨ ਨਾਲ ਰੇਖਾਵਾਂ ਬਦਲ ਜਾਂਦੀਆਂ ਹਨ ਜਾਂ ਉਸ ਵਿਅਕਤੀ ਦੇ ਜੀਵਨ ਦੀਆਂ ਹਾਲਤਾਂ ਬਦਲ ਜਾਂਦੀਆਂ ਹਨ ਤਾਂ ਫਿਰ ਇਸ 'ਵਿਗਿਆਨੀ' ਦੀਆਂ ਆਪਣੀਆਂ ਪਹਿਲੀਆਂ ਗੱਲਾਂ ਦਾ ਕੀ ਬਣੂ ਕਿ ਗ੍ਰਹਿ ਅਸਰ ਕਰਦੇ ਹਨ ਸੂਰਜ ਦੀ ਸਥਿਤੀ ਨਾਲ ਕੁੰਡਲੀ ਬਣਦੀ ਹੈ; ਜੇਕਰ ਕੁੰਡਲੀ ਬਣਾਉਣ ਤੋਂ ਬਾਅਦ ਮੰਤਰ ਰਟਣ ਨਾਲ ਜੇਕਰ ਜੀਵਨ ਬਦਲ ਜਾਂਦਾ ਹੈ ਤਾਂ ਕੁੰਡਲੀ

ਦਾ ਕੀ ਅਰਥ ਰਹਿ ਜਾਂਦਾ ਹੈ?

ਰਾਸ਼ੀ ਫਲ ਨੂੰ ਇਹ 'ਵਿਗਿਆਨੀ' ਆਪ ਹੀ ਇਸ ਦਲੀਲ ਨਾਲ ਰੱਦ ਕਰਦਾ ਹੈ ਕਿ ਮੇਰੀ (ਰਾਕੇਸ਼ ਸ਼ਰਮਾਂ) ਅਤੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਰਾਸ਼ੀ ਇੱਕ ਹੀ ਹੈ ਪਰ ਉਹ ਇਸ ਦੇਸ਼ ਦਾ ਪ੍ਰਧਾਨ ਮੰਤਰੀ ਹੈ ਤੇ ਮੈਂ ਇੱਥੇ ਬੈਠਾ ਹਾਂ। ਇਸ ਦਾ ਮਤਲਬ ਰਾਸ਼ੀ ਫਲ ਵਿੱਚ ਕਿਸੇ ਕਿਸਮ ਦੀ ਕੋਈ ਸਚਾਈ ਨਹੀਂ। ਅੰਤ ਵਿੱਚ ਮੁਲਾਕਾਤ ਕਰਦਾ ਹੋਇਆ ਵਿਅਕਤੀ ਇਹ ਸ਼ੁਭ ਕਾਮਨਾਂ ਕਰਦਾ ਹੈ ਕਿ 'ਆਪਦਾ ਵਿਗਿਆਨ' ਵਧੇ ਫੁੱਲੇ ਇਸਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਐਵੇਂ ਬਿਨਾਂ ਕਿਸੇ ਦਲੀਲ ਜਾਂ ਠੋਸ ਸਬੂਤ ਤੋਂ ਊਲ-ਜਲੂਲ ਬੋਲ ਕੇ ਆਮ ਲੋਕਾਂ ਵਿਚ ਵਹਿਮਾਂ-ਭਰਮਾਂ ਦੀ ਜਕੜ ਨੂੰ ਹੋਰ ਪੀਡਾ ਕਰਨਾ ਬੁਰਜੂਆ ਪ੍ਰੈਸ, ਰੇਡੀਓ ਤੇ ਦੂਰ ਦਰਸਨ ਵਾਲੇ ਆਪਣਾ ਫਰਜ਼ ਸਮਝਦੇ ਹਨ। ਇਹ ਸਭ ਕੁੱਝ ਕਿਸ ਦੀ ਸੇਵਾ ਵਿੱਚ ਭੁਗਤਦਾ ਹੈ ?

ਅੰਤ ਵਿੱਚ ਅਸੀਂ ਰੈਸ਼ਨਲਿਸਟ ਸੁਸਾਇਟੀ ਵਲੋਂ ਇਸ ਆਪਣੇ ਆਪ ਨੂੰ ਵਿਗਿਆਨੀ ਕਹਾਉਂਦੇ ਵਿਅਕਤੀ ਨੂੰ ਆਪਣੇ ਇਸ ਵਿਗਿਆਨ ਦੀ ਮਦਦ ਨਾਲ ਸੁਸਾਇਟੀ ਦਾ 10 ਹਜਾਰ ਰੁਪਏ ਜਿੱਤਣ ਦੀ ਪੇਸ਼ਕਸ਼ ਕਰਦੇ ਹਾਂ ਕਿਉਂਕਿ ਸੁਸਾਇਟੀ ਦੀਆਂ 23 ਸ਼ਰਤਾਂ ਵਿੱਚ ਇਹੋ ਜਿਹੇ ਅਖੌਤੀ ਵਿਗਿਆਨੀਆਂ ਲਈ ਵੀ ਇੱਕ ਸ਼ਰਤ ਦਰਜ ਹੈ। ਟੀ. ਵੀ. ਦੇ ਇੱਕ ਮੁਲਾਕਾਤ ਵਾਲਿਆਂ ਨੂੰ ਵੀ ਅਪੀਲ ਹੈ ਕਿ ਸਾਡਾ ਸੁਨੇਹਾ ਉਸ ਅਖੌਤੀ ਵਿਗਿਆਨੀ ਤੱਕ ਪਹੁੰਚਾ ਦੇਣ ਅਤੇ ਅੱਗੇ ਤੋਂ ਰੈਸ਼ਨਲਿਸਟ ਸੁਸਾਇਟੀ ਪੰਜਾਬ ਮੰਗ ਕਰਦੀ ਹੈ ਕਿ ਅੱਜ ਦੇ ਵਿਗਿਆਨ ਦੇ ਯੁੱਗ ਵਿੱਚ ਜਦੋਂ ਲੋਕ 21 ਵੀਂ ਸਦੀ ਵੱਲ ਵਧ ਰਹੇ ਹਨ ਤਾਂ ਇਹੋ ਜਿਹੇ ਪਿਛਾਖੜੀ ਸੋਚ ਦੇ ਧਾਰਨੀਆਂ ਨਾਲ ਮੁਲਾਕਾਤਾਂ ਕਰਕੇ ਲੋਕਾਂ ਨੂੰ ਹੋਰ ਬੇਵਕੂਫ ਨਾ ਬਣਾਇਆ ਜਾਵੇ।

[ ਸਫਾ 10 ਦੀ ਬਾਕੀ ]

ਰਾਹ ਪਾਉਣ ਵਾਲੇ ਬੇ ਜ਼ਮੀਰੇ ਫੜਮਾਰ 'ਸਿਆਣੇ' ਜਰੂਰ ਸੁਸਾਇਟੀ ਨੂੰ ਚੈਲਿੰਜ ਕਰਕੇ 10 000 ਰੁਪਏ ਅੱਜ ਨੂੰ ਜਿੱਤ ਲੈਂਦੇ।

**ਤਵੀਤ ਕੱਢਣੇ :-** ਪੰਜਾਬ ਦੇ ਪਾਖੰਡੀ ਦੱਬੇ ਜਾਂ ਪਿਆਏ ਤਵੀਤਾਂ ਨੂੰ ਬਾਹਰ ਕੱਢਦੇ ਹਨ। ਇਹ ਤਵੀਤ ਜਾਂ ਤਾਂ ਪਹਿਲਾਂ ਹੀ ਚੇਲਾ ਜਾਂ ਉਸਦਾ ਏਜੰਟ ਦੱਬ ਜਾਂਦੇ ਹਨ ਜਾਂ ਫਿਰ ਮੌਕੇ ਸਿਰ ਆਪਣੇ ਕੋਲੋਂ ਸੁੱਟ ਦਿੰਦੇ ਹਨ। ਜਿਹੜੇ ਤਵੀਤ ਮਰੀਜ਼ ਦੇ ਅੰਦਰੋਂ ਕੱਢਦੇ ਹਨ, ਉਸ ਲਈ ਮੂੰਹ ਵਿਚੋਂ ਬਾਹਰ ਕਢਾਉਣ ਤਾਂ ਉਪਰਛਲ (ਉਲਟੀ) ਲਾਉਣ ਲਈ ਸਧਾਰਣ ਡਾਕਟਰੀ ਢੰਗ ਜਿਵੇਂ ਲੂਣ ਵਾਲਾ ਪਾਣੀ ਪਿਆਉਣਾ ਵਰਤਦੇ ਹਨ। ਪਰ ਢਿੱਡ ਨਾਲ ਭਾਂਡਾ ਲਾ ਕੇ ਉਸ ਵਿਚੋਂ ਸੁਆਹ ਕੱਢਣ ਲਈ ਸਧਾਰਣ ਰਸਾਇਣਕ ਕ੍ਰਿਆ ਦਾ ਆਸਰਾ ਲੈਂਦੇ ਹਨ। ਉਹ ਅਲਮੀਨੀਅਮ (ਲੋਕ ਬੋਲੀ ਵਿਚ ਸਿਲਵਰ) ਦੇ ਭਾਂਡੇ ਨੂੰ ਧੋਕੇ ਚੋਰੀ ਥੋੜਾ ਜਿਹਾ ਅਮੋਨੀਅਮ ਕਲੋਰਾਈਡ ਲਾ ਦਿੰਦੇ ਹਨ। ਰਸਾਇਣਕ ਕ੍ਰਿਆ ਦੇ ਫਲਸਰੂਪ ਭਾਂਡਾ ਗਰਮ ਹੁੰਦਾ ਹੈ ਅਤੇ ਸੁਆਹ ਪੈਦਾ ਹੁੰਦੀ ਹੈ। ਚੇਲੇ ਇਸਨੂੰ ਗੈਬੀ ਸ਼ਕਤੀ ਰਾਹੀ ਤਵੀਤ ਦੇ ਅੰਦਰੋਂ ਨਿਕਲਨਾ ਆਖਕੇ ਭੋਲੇ ਭਾਲੇ ਲੋਕਾਂ ਨੂੰ ਧੋਖਾ ਦਿੰਦੇ ਹਨ।

ਸਾਡੀ ਸਾਰੇ ਲੋਕਾ ਨੂੰ ਅਪੀਲ ਹੈ ਕਿ ਉਹ ਆਪਣੇ ਗਲੋਂ ਬੇਲੋੜਾ ਤਵੀਤਾਂ ਦਾ ਬੋਝ ਲਾਹ ਸੁੱਟਣ, ਇਸੇ ਵਿਚ ਉਨ੍ਹਾਂ ਦੀ ਭਲਾਈ ਹੈ। ਰੈਸ਼ਨਲਿਸਟ ਸੁਸਾਇਟੀ ਕੋਲ ਆਏ ਮਰੀਜ਼ਾਂ ਦੇ ਲਾਹੇ ਤਵੀਤਾਂ ਦੀ ਸਲਾਨਾ ਡੈਲੀਗੇਟ ਤੇ ਕੀਤੀ ਪ੍ਰਦਰਸ਼ਨੀ ਸਿਆਣਿਆਂ ਦਾ ਮੂੰਹ ਚਿੜਾ ਰਹੀ ਸੀ।

(ਤੰਤਰ ਅਗਲੇ ਅੰਕ ਵਿਚ)

ਰਾਜਿੰਦਰਪਾਲ ਸਿੰਘ
ਪੰਜਾਬੀ ਯੂਨੀਵਰਸਿਟੀ, ਪਟਿਆਲਾ।



# ਦਾਤ ਪੁੱਤ ਦੀ ਕਿ ਧੀ ਦੀ

ਮਾਪਿਆਂ ਦੇ ਇਕਲੌਤੇ ਪੁੱਤਰ ਨੂੰ ਵਿਆਹੀ ਜਾਣ ਤੋਂ ਸਾਲ ਬਾਅਦ ਹੀ ਜਦ ਮੈਂ ਦੋ ਜੌੜੇ ਪੁੱਤਰਾਂ ਨੂੰ ਜਨਮ ਦਿੱਤਾ ਤਾਂ ਕੁਝ ਲੋਕਾਂ ਨੂੰ ਇਹ ਵਹਿਮ ਹੋ ਗਿਆ ਕਿ ਇਹ ਪੜੀ ਲਿਖੀ ਸ਼ਹਿਰਣ ਹੈ ਇਸ ਨੇ ਮੁੰਡਾ ਹੋਣ ਦੀ ਕੋਈ ਦਵਾਈ ਖਾਧੀ ਹੋਵੇਗੀ। ਮੁੰਡੇ ਹੋਣ ਦੀ ਦਵਾਈ ਬਾਰੇ ਲੋਕਾਂ ਦੀਆਂ ਅਨੇਕਾ ਗੱਲਾਂ ਸੁਣੀਆਂ ਇਕ ਸਾਧ ਬਾਰੇ ਸੁਣਿਆ ਜੋ ਮੁੰਡੇ ਹੋਣ ਦੀ ਦਵਾਈ ਦਿੰਦਾ ਸੀ ਅਤੇ ਇਹ ਦਵਾਈ ਵੱਛੇ ਵਾਲੀ ਗਾਂ ਦੇ ਦੁੱਧ ਨਾਲ ਲਈ ਜਾਂਦੀ ਸੀ। ਸਾਡੇ ਘਰ ਵਲੈਤੀ ਗਾਈਆਂ ਹੋਣ ਕਰਕੇ ਵੱਛੇ ਵਾਲੀ ਗਾਂ ਦਾ ਦੁੱਧ ਲੈਣ ਵਾਲੇ ਲੋਕ ਅਕਸਰ ਸਾਡੇ ਘਰ ਆਉਂਦੇ ਰਹਿੰਦੇ ਸਨ।

ਸਾਡੇ ਪਿੰਡ ਦੇ ਦੂਜੇ ਪਾਸੇ ਵੱਲ ਦੇ ਘਰਾਂ ਵਿਚ ਇਕ ਔਰਤ ਜਿਸ ਦੇ ਪਹਿਲਾਂ ਚਾਰ ਧੀਆਂ ਸਨ, ਮੁੰਡਾ ਹੋਣ ਦੀ ਦੁਆਈ ਖਾਣ ਲੱਗੀ। ਉਸ ਦਾ ਘਰਵਾਲਾ ਮੁੰਡਾ ਨਾਂ ਜੰਮ ਸਕਣ ਕਰਕੇ ਉਸਨੂੰ ਹਮੇਸ਼ਾਂ ਦੁਰਕਾਰਦਾ ਰਹਿੰਦਾ ਸੀ। ਉਨਾਂ ਦਾ ਘਰ ਸਾਡੇ ਘਰ ਤੋਂ ਕਾਫੀ ਦੂਰ ਸੀ। ਉਸ ਔਰਤ ਦਾ ਸਹੁਰਾ ਰੋਜ ਸ਼ਾਮ ਨੂੰ ਸਾਡੇ ਘਰੋਂ ਵੱਛੇ ਵਾਲੀ ਗਾਂ (ਜੋ ਹਾਲੇ ਗੱਭਣ ਨਹੀਂ ਸੀ ਹੋਈ) ਦਾ ਦੁੱਧ ਲੈ ਜਾਇਆ ਕਰੇ। ਉਸਦੀ ਨੂੰਹ ਨੇ ਨਹਾ ਕੇ ਇਸ ਦੁੱਧ ਨਾਲ ਸਵਾ ਮਹੀਨਾ ਦਵਾਈ ਖਾਣੀ ਸੀ। ਸਾਡੇ ਉਸ ਟੱਬਰ ਨਾਲ ਬੜੇ ਚੰਗੇ ਸੰਬੰਧ ਸਨ।

ਇਕ ਦਿਨ ਸ਼ਾਮ ਨੂੰ ਉਹ ਬਜ਼ੁਰਗ ਧਾਰਾਂ ਕੱਢਣ ਦੇ ਵੇਲੇ ਨਾਂ ਆਏ ਅਤੇ ਮੇਰੇ ਵੀ ਯਾਦ ਨਾ ਰਿਹਾ। ਮੈਂ ਸਾਰੀਆਂ ਗਾਈਆਂ ਦੀ ਧਾਰ ਕੱਢਕੇ ਦੁੱਧ ਇੱਕਠਾ ਕਰ ਦਿੱਤਾ। ਵੱਛੇ ਵਾਲੀਆਂ ਅਤੇ ਵੱਛੀਆਂ ਵਾਲੀਆਂ ਸਭ ਗਊਆਂ ਦਾ ਦੁੱਧ ਇਕ ਥਾਂ ਹੋ ਗਿਆ। ਬਜੁਰਗ ਤੇ ਨਿਗਾ ਪੈਂਦਿਆਂ ਹੀ ਮੇਰੀ ਸੁਰਤ ਗੁੰਮ ਹੋ ਗਈ। ਮੈਂ ਕੀ ਕਹਿੰਦੀ? ਜੇ ਮੈਂ ਸੱਚੀ ਗੱਲ ਦੱਸ ਦਿੰਦੀ ਤਾਂ ਉਨਾ ਦੇ ਟੱਬਰ ਨੇ ਭੜਕ ਜਾਣਾ ਸੀ ਕਿ ਮੈਂ ਚਲਾਕੀ ਕੀਤੀ ਹੈ ਕਿਉਂਕਿ ਮੈਂ ਪੁੱਤਾਂ ਵਾਲੀ ਹੋ ਕੇ ਦੂਜੇ ਦਾ ਦਰਦ ਨਹੀਂ ਸਮਝਦੀ। ਮੈਂ ਸਸ਼ੋਪੰਜ ਵਿਚ ਪੈ ਗਈ। ਅਖੀਰ ਮੈਂ ਜਮੀਰ ਮਾਰ ਕੇ, ਝੂਠ ਬੋਲ ਕੇ ਰਲਵੇਂ ਦੁੱਧ ਵਿਚੋਂ ਹੀ ਗਲਾਸ ਭਰ ਕੇ ਦੇ ਦਿੱਤਾ। ਬਜੁਰਗ ਅਸੀਸਾਂ ਦਿੰਦਾ ਤੁਰ ਗਿਆ।

ਗੱਲ ਗਈ ਆਈ ਹੋ ਗਈ। ਉਹ ਔਰਤ ਜਦ ਖਿੜੇ ਮੱਥੇ ਮੈਨੂੰ ਮਿਲਦੀ ਤਾਂ ਮੈਂ ਕੰਬ ਜਾਂਦੀ। ਉਸ ਔਰਤ ਨੂੰ ਜਦ ਜੰਮਣ ਪੀੜਾਂ ਹੋਈਆਂ ਤਾਂ ਮੈਂ ਦੱਸ ਨਹੀਂ ਸਕਦੀ ਮੈਨੂੰ ਕਿੰਨੀਆਂ ਮਾਨਸਿਕ ਪੀੜਾਂ ਹੋਈਆਂ। ਪਰ ਆਖਰ ਉਸਨੇ ਪੁੱਤਰ ਨੂੰ ਜਨਮ ਦਿੱਤਾ। ਚਾਰ ਕੁੜੀਆਂ ਬਾਅਦ ਮੁੰਡੇ ਦਾ ਮੂੰਹ ਵੇਖਕੇ ਸਾਰਿਆਂ ਦੇ ਚਿਹਰਿਆਂ ਤੇ ਖੇੜਾ ਆ ਗਿਆ।

ਮੈਂ ਬੀਤੇ ਸਮੇਂ ਨੂੰ ਵਿਚਾਰਿਆ ਮੈਂ ਅੱਠ ਮਹੀਨੇ ਬੜੀ ਮਾਨਸਿਕ ਪੀੜ ਹੰਢਾਈ ਸੀ ਕਿ ਜਿਸ ਆਦਮੀ ਨੇ ਆਪ ਵੀ ਔਰਤ ਨੂੰ ਇਸ ਲਈ ਦੁਰਕਾਰਿਆ ਹੋਇਆ ਸੀ ਕਿ ਉਸ ਨੇ ਚਾਰ ਧੀਆਂ ਜੰਮੀਆਂ ਸਨ ਜੇ ਹੁਣ ਵੀ ਉਸ ਅਭਾਗਣ ਨੇ ਮੇਰੀ ਗਲਤੀ ਨਾਲ ਧੀ ਜੰਮ ਦਿੱਤੀ ਤਾਂ ਕੀ ਬਣੂਗਾ ? ਹੁਣ ਸਾਡੇ ਆਪਸੀ ਸੰਬੰਧ ਬਹੁਤ ਨਿੱਘੇ ਹਨ ਜੇ ਮੈਂ ਉਦੋਂ ਦੁੱਧ ਨਾਂ ਦਿੰਦੀ ਤਾਂ ਇਨਾਂ ਵਿੱਚ ਜ਼ਹਿਰ ਘੁਲ ਜਾਣਾ ਸੀ।

ਹੁਣ ਤੁਸੀਂ ਆਪਣੀ ਸੋਚ ਦੀ ਉਡਾਰੀ ਮਾਰੋ ਅਤੇ ਸੋਚੋ ਕਿ ਕੀ ਪੁੱਤ ਜਾਂ ਧੀ ਏਦਾਂ ਦੇ ਪਾਖੰਡਾ ਨਾਲ ਪ੍ਰਾਪਤ ਕੀਤੇ ਜਾ ਸਕਦੇ ਹਨ ਜਾਂ ਕਿ ਇਹ ਇੱਕ ਸੰਜੋਗ ਹੈ। ਇਹ ਸਿਰਫ ਇੱਕ ਸੰਜੋਗ ਹੈ ਕੋਈ ਸਾਧ ਸੰਤ ਆਪਣੀ ਦਵਾਈ ਨਾਲ ਮੁੰਡਾ ਹੋਣ ਦਾ ਝੂਠਾ ਦਾਅਵਾ ਬੇਸ਼ਕ ਕਰੀ ਜਾਵੇ ਪਰ ਉਹ ਹਿੱਕ ਥਾਪੜ ਕੇ ਕਿਸੇ ਸੰਸਥਾ ਨੂੰ ਸਥਾਈ ਗਵਾਹ ਬਣਾ ਕੇ ਆਪਣੀ ਦਵਾਈ ਦੇ ਕ੍ਰਿਸ਼ਮੇ ਨਾਲ ਕਿਸੇ ਦੇ ਪੁੱਤਰ ਪੈਦਾ ਨਹੀਂ ਕਰ ਸਕਦਾ। ਮੇਰੇ ਆਪਣੇ ਚਾਚੇ ਦਾ ਪੁੱਤਰ ਇੱਕ ਧੀ ਅਤੇ ਇੱਕ ਪੁੱਤ ਦਾ ਬਾਪ ਸੀ। ਜਨਾਨੀ ਉਸਦੀ ਲੋਕਾਂ ਦੀਆਂ ਗਲਾਂ ਵਿਚ ਆ ਗਈ, ਇਕ ਮੁੰਡਾ ਹੋਰ ਜਰੂਰ ਚਾਹੀਦਾ। ਉਹ ਵਿਚਾਰਾ ਸਿਆਲ ਵਿਚ ਤੜਕੇ ਨੂੰ ਆਪ ਆ ਕੇ ਧਾਰ ਚੋ ਕੇ ਵਛੇ ਵਾਲੀ ਗਾਂ ਦਾ ਦੁੱਧ ਲਿਜਾਂਦਾ ਰਿਹਾ। ਘਰਵਾਲੀ ਨੇਰੇ, ਨੇਰੇ, ਧਿਰ ਨ੍ਹਾ ਕੇ ਦਵਾਈ ਖਾਇਆ ਕਰੇ। ਜਦ 10 ਮਹੀਨੇ ਬਾਦ ਉਸਨੇ ਕੁੜੀ ਨੂੰ ਜਨਮ ਦਿੱਤਾ ਤਾਂ ਸਾਰੇ ਹੈਰਾਨ-ਕਿਉਂਕਿ ਪਹਿਲੇ ਮੁੰਡੇ ਵੇਲੇ ਵੀ ਉਸਨੇ ਦਵਾਈ ਓਸੇ ਸੰਤ ਕੋਲੋਂ ਖਾਧੀ ਸੀ। ਜਿਸ ਤੋਂ ਕਿ ਹੁਣ ਖਾਈ ਸੀ।

ਇਹ ਇਕ ਵਿਗਿਆਨਕ ਸਚਾਈ ਹੈ ਕਿ ਮੁੰਡੇ ਕੁੜੀਆਂ ਕਰਾਮਾਤਾਂ ਨਾਲ ਪੈਦਾ ਨਹੀਂ ਹੁੰਦੇ। ਫਰਬੀ ਅਤੇ ਠੱਗ ਬਹੁਤ ਸੋਹਣਾ ਰੂਪ ਧਾਰ ਕੇ ਥਾਂ ਥਾਂ ਬੈਠੇ ਮਿਲ ਸਕਦੇ ਹਨ। ਹਰ ਤਰਾਂ ਦੇ ਰੋਗ, ਦੁਖ, ਕਲੇਸ਼ ਅਤੇ ਚਿੰਤਾ ਨੂੰ ਜੰਤਰਾਂ ਮੰਤਰਾਂ ਨਾਲ ਦੂਰ ਕਰਨ ਵਾਲੇ ਦੁਕਾਨਾਂ ਸਜਾਈ ਜਾਂ ਪਿੱਪਲਾਂ ਬੋਹੜਾਂ ਦੀਆਂ ਜੜ੍ਹਾਂ ਵਿੱਚ ਬੈਠੇ ਮਿਲ ਜਾਣਗੇ। ਤੁਹਾਡੇ ਸ਼ਾਬਾਸ਼ੇ ਹੈ ਜੇ ਤੁਸੀਂ ਆਪਣਾ ਪੱਲਾ ਬਚਾ ਕੇ ਉਨ੍ਹਾਂ ਕੋਲੋਂ ਲੰਘ ਆਓ। ਕੋਈ ਨਾਂ ਕੋਈ ਤਰਕਸ਼ੀਲ ਵਿਅਕਤੀ ਕਦੀ ਨਾ ਕਦੀ ਉਨ੍ਹਾਂ ਦਾ ਪਰਦਾ ਜ਼ਰੂਰ ਫਾਸ਼ ਕਰੇਗਾ।

.. ਸੁਰਿੰਦਰ ਕੌਰ ਰਾਏਪੁਰ

# ਸ਼ਹੀਦ ਭਗਤ ਸਿੰਘ ਦੇ ਕੁਝ ਸਵਾਲ

ਸ਼ਹੀਦੇ-ਆਜ਼ਮ ਭਗਤ ਸਿੰਘ ਨਾ ਕੇਵਲ ਭਾਰਤੀ **ਲੋਕਾਂ ਦੀ ਆਜ਼ਾਦੀ ਲਈ ਲੜਨ** ਵਾਲਾ ਇਕ ਆਪਾਵਾਰੂ **ਯੋਧਾ ਹੀ ਸੀ** ਸਗੋਂ ਸਿਧਾਂਤਕ ਤੌਰ ਤੇ ਨਿਪੁੰਨ ਉੱਚ-ਕੋਟੀ ਦਾ **ਵਿਚਾਰਵਾਨ** ਵੀ ਸੀ। ਆਪਣੇ ਸਮੇਂ ਅਤੇ ਉਮਰ ਦੇ ਹਿਸਾਬ ਨਾਲ ਉਹਨਾਂ ਦੇ ਵਿਚਾਰਾਂ ਦੀ ਸਚਾਈ ਅਤੇ ਗਹਿਰਾਈ ਸਾਡੇ ਲਈ ਅੱਜ ਵੀ ਇੱਕ ਮਿਸਾਲ ਹੈ। ਭਗਤ ਸਿੰਘ ਦੀ ਬਹਾਦਰੀ ਅਤੇ ਹੱਸਕੇ ਫਾਂਸੀ ਚੜ੍ਹ ਜਾਣ ਬਾਰੇ ਤਾਂ ਬਹੁਤ ਲੋਕ ਸ਼ਰਧਾ ਭਾਵ ਰੱਖਦੇ ਹਨ ਪਰ ਉਸਦੇ ਵਿਚਾਰਾਂ ਦੀ ਪਰਪੱਕਤਾ ਤੋਂ ਬਹੁਤੇ ਜਾਣੂ ਨਹੀਂ ਹਨ, ਜਦ ਕਿ ਉਸਦੇ ਵਿਚਾਰਾਂ ਨੂੰ ਜਾਣਨਾ ਅਤੇ ਉਹਨਾਂ ਤੋਂ ਅਗਵਾਈ ਲੈਣਾ ਵੀ ਉਹਨਾਂ ਹੀ ਮਹੱਤਵ ਪੂਰਨ ਹੈ ਜਿੰਨ੍ਹਾਂ ਉਸਦੇ ਲੋਕਾਂ ਲਈ ਫਾਂਸ਼ੀ ਚੜ੍ਹ ਜਾਣ ਤੋਂ ਪ੍ਰੇਰਨਾ ਲੈਣੀ। ਜਿੱਥੇ ਭਗਤ ਸਿੰਘ ਨੇ ਉਹਨਾਂ ਵਲੋਂ ਲੜੇ ਜਾ ਰਹੇ ਘੋਲ ਦੇ ਆਰਥਿਕ-ਸਮਾਜਿਕ-ਰਾਜਨੀਤਿਕ ਪੱਖਾਂ ਨੂੰ ਆਪਣੀਆਂ ਕਈ ਲਿਖਤਾਂ ਰਾਹੀਂ ਸਪਸ਼ਟ ਕੀਤਾ ਹੈ ਉਥੇ ਧਰਮ ਰੱਬ ਆਦਿ ਵਿਸ਼ਿਆਂ ਬਾਰੇ ਉਸਦੇ ਵਿਚਾਰ ਉਸਦੀ ਲਿਖਤ 'ਮੈਂ ਨਾਸਤਿਕ ਕਿਉਂ ਹਾਂ?' ਵਿਚੋਂ ਸਪਸ਼ਟ ਹੁੰਦੇ ਹਨ।

ਪ੍ਰੋ. ਦੀਦਾਰ ਸਿੰਘ ਨੇ ਸ਼ਹੀਦੇ ਆਜ਼ਮ ਭਗਤ ਸਿੰਘ ਦੀ ਜੀਵਨੀ ਅਤੇ ਫਲਸਫੇ ਨੂੰ ਇਕ ਮਹਾਂ ਕਾਵਿ ਦੇ ਰੂਪ ਵਿੱਚ ਲਿਖਿਆ ਹੈ। 23 ਮਾਰਚ ਨੂੰ ਉਹਨਾਂ-ਦੇ ਸ਼ਹੀਦੀ ਦਿਨ ਦੇ ਸੰਦਰਭ ਵਿਚ ਅਸੀਂ ਇਸ ਕਿਤਾਬ ਵਿਚੋਂ ਕੁਝ ਅੰਸ਼ ਦੇ ਰਹੇ ਹਾਂ ਜਿਹਨਾਂ ਵਿੱਚ ਉਹਨਾਂ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਕਵਿਤਾ ਦੇ ਰੂਪ ਵਿੱਚ ਪੇਸ਼ ਕੀਤਾ ਹੈ।

[ਸੰਪਾਦਕ]

ਕੱਟੜ ਪੰਥੀ ਧਰਮ ਦੀ ਹਾਲ ਪਾਰਰਿਆ ਪਾਣ
ਆਪਣੇ ਕਿਸੇ ਵਿਰੋਧ ਨੂੰ ਸਾੜਨ ਤੀਕਰ ਜਾਣ
ਮਾਨੁੱਖਤਾ ਦੀ ਸੋਚ ਨਾ ਅੱਗੇ ਕਦੀ ਵਧਾਣ
ਪਰਗਤੀਆਂ ਸਭ ਮਾਨਵੀ ਪਈਆਂ ਰੁਕ ਰੁਕ ਜਾਣ
ਜੋ ਨਰ ਨਾਰੀ ਪਰਗਤੀ ਦਾ ਹਾਮੀ ਹੈ ਵੀਰ
ਉਹਨੇ ਹਰ ਡਰ ਵਹਿਮ ਨੂੰ ਕਰਨਾ ਲੀਰੋ ਲੀਰ
ਧਰਮਾਂ ਦੀ ਆਲੋਚਨਾ ਕਰਨੀ ਪਊ ਅਖੀਰ
ਬੰਦੇ ਨੂੰ ਵਿਗਿਆਨ ਸੰਗ ਪਾਣੀ ਪੈਣੀ ਸੀਰ
ਤਰਕਸ਼ੀਲ ਮਨੁੱਖ ਦੀ, ਤਰਕਸ਼ੀਲ ਤਦਬੀਰ
ਅੰਧ ਵਿਸ਼ਵਾਸ਼ਾਂ ਘੇਰਿਆ ਹੈ ਮਾਨਵ ਬਲਬੀਰ
ਧਰਮਾਂ ਘੜੇ ਢਕੌਂਸਲੇ, ਕਰਨੇ ਸਿੱਧੇ ਤੀਰ
ਹਰ ਪਹਿਲੂ ਵੰਗਾਰਨੈ, ਇਹ ਹੈ ਟੇਢੀ ਖੀਰ
ਅੱਜ ਨਾ ਸਾਹਵੇਂ ਤਰਕ ਦੇ ਖੜ੍ਹਦਾ ਜੋ ਵਿਸ਼ਵਾਸ਼
ਸਾਨੂੰ ਉਤਤੋਂ ਸਾਥੀਓ, ਕਾਹਦੀ ਭਲਕੇ ਆਸ ?
ਮਾਲਕ ਮਾਨਵ ਬਣੇਗਾ, ਕੁਦਰਤ ਦਾ ਨਾ ਦਾਸ
ਨਵਾਂ ਫਲਸਫਾ ਉਪਜਣਾਂ ਕੰਮ ਹੋ ਜਾਣੇ ਰਾਸ
ਕਰੋ ਜ਼ਮੀਨ ਤਿਆਰ ਹੁਣ, ਵਹਿਮਾਂ ਦਾ ਕਰ ਨਾਸ
ਵਰਤੋਂ ਪਈ ਸਮੱਗਰੀ ਕਿੰਤੂ ਦਾ ਰੱਖ ਪਾਸ
'ਧਰਮ ਚੇਤਨਾ' ਹੈ ਨਹੀਂ ਮੇਰਾ ਪੱਕ ਵਿਸ਼ਵਾਸ਼
ਮਾਨਵ ਟੀਚਾ ਜਿੱਤਣਾ, ਕੁਦਰਤ ਨੂੰ ਕਰ ਦਾਸ

ਮੈਂ ਰੱਬ ਮੰਨਣ ਵਾਲਿਆਂ ਤੋਂ ਪੁਛਣੇ ਕੁਝ ਸੁਆਲ
ਸ਼ਕਤੀਮਾਨ ਤੇ ਸਰਬ ਵਿਆਪਕ, ਨਾਲੇ ਕਹੋ ਦਿਆਲ
ਉਠ ਬਹਿੰਦਾ ਹੈ ਜਦ ਵੀ ਦੁਖੜਿਆਂ ਦਾ ਖਿਆਲ
'ਦਿਆਲੂ' ਸ਼ਕਤੀ ਕੋਈ ਮੰਨਣਾ ਹੁੰਦੇ ਰਤਾ ਮੁਹਾਲ
ਦੁਨੀਆਂ ਵਿੱਚ ਤਾਂ ਬੰਦਾ ਕੋਈ ਹੈ ਨਹੀਂ ਸੁਖੀ ਰਵਾਲ
ਪਤਾ ਨਹੀਂ ਰੱਬ ਰਹਿੰਦਾ ਕਿਸ ਤੇ ਰਾਜ਼ੀ, ਧਰਮ ਦਿਆਲ
ਜੇਕਰ ਲੀਲਾ ਰਾਮ ਦੀ 'ਨੀਰੋ' ਵਰਗੀ ਕਾਰ
ਤਾਂ ਫਿਰ ਕਾਹਦੀ ਦਿਆਲਤਾ, ਕਿਦਾਂ ਦਾ ਦਾਤਾਰ ?
ਕਰਤੂਤਾਂ ਨੀਰੋ ਵਰਗੀਆਂ ਤੋਂ ਜਾਵੋ ਬਲਿਹਾਰ
ਕਦੀ ਤਾਂ ਸੋਚੇ 'ਰੱਬੀਓ, ਕੀ ਕਰਦਾ ਕਰਤਾਰ ?
ਸੁਣਦਾ ਕਦੀ ਗਰੀਬ ਦੀ ਜੇਕਰ ਹਾ-ਹਾ-ਕਾਰ।
ਕਦੀ ਨਾ ਰਹਿੰਦਾ ਲੁੱਟ ਦਾ ਏਨਾ ਗਰਮ ਬਾਜ਼ਾਰ !
ਜਨਮਾਂ ਦੇ ਚੱਕਰੇ ਫਸੇ ਬੋਲਣ ਨਾ ਇਨਸਾਨ।
ਬੋਲੇ ਏਸੇ ਚੱਕਰੋਂ ਬੜੇ ਬੜੇ ਭਗਵਾਨ।
ਮਰੀਆਂ ਕਈ ਕਈ ਖੂਹਣੀਆਂ ਹੋ ਗਏ ਲਖਾਂ ਘਾਣ।
ਮੰਨਿਆਂ ਸਭੇ ਕੁਕਰਮੀਆਂ ਨੇ ਉਹ ਸ਼ਕਤੀਮਾਨ !
ਪਹਿਲਾਂ ਕਰਕੇ ਜਖਮ ਉਹ ਫੇਰ ਬਚਾਵੇ ਜਾਨ :
ਪਹਿਲਾਂ ਲੁੱਟ ਕੇ ਜਿਸ ਤਰ੍ਹਾਂ ਕਰ ਦੇਵੇ ਕੋਈ ਦਾਨ।
ਇਹਨਾਂ ਲੁੱਟ ਦੇ ਪੁੱਤਰਾਂ ਮੰਨ ਛੱਡਿਆ ਭਗਵਾਨ :
ਮਿਲਦਾ, ਕਹਿੰਦੇ, ਉਸ ਤੋਂ, ਜੋ ਮੰਗੇ ਇਨਸਾਨ।
ਕੀ 'ਉਹ' ਬੰਦੇ ਸਾਜਦਾ ਦੁੱਖ ਝੱਲਣ ਨੂੰ, ਯਾਰ ?
ਮੁੜ ਕੇ ਵਾਤ ਨਾ ਪੁੱਛਦਾ ! ਕੈਸਾ ਹੈ ਕਰਤਾਰ।



ਕਿਸ ਕਾਰਨ ਫਿਰ ਰੱਖੀਏ ਵਾਧੂ ਦਿਲ ਤੇ ਭਾਰ ?
ਮਾਸੂਮਾਂ ਨੂੰ ਹੀ ਕਿਉਂ, ਪੈਂਦੀ ਰੱਬੀ ਮਾਰ ?
ਸਵਾਲਾਂ ਦਾ ਇਹ ਸਵਾਲ ਹੈ : ਕਿਥੇ ਹੈ ਕਰਤਾਰ ?
ਚੁੱਪ ਵੱਟੀ ਕਿਉਂ ਵੇਖਦਾ ਨਿਰਧਨਤਾ 'ਦਾਤਾਰ' ?
ਦੱਸੋ ਮੈਨੂੰ ਦੋਸਤੋ. ਦੇਵੋ ਰਤਾ ਧਿਆਨ।
ਕਿਉਂ ਨਹੀਂ ਪਾਪੋਂ ਰੋਕਦਾ ਸਰਬ ਸ਼ਕਤੀਆਂਵਾਨ ?
ਜੇਲ੍ਹਾਂ, ਫਾਹੀਆਂ, ਕੋਰੜੇ ਖਿੱਚੀ ਜਾਵਣ ਜਾਨ।
ਜ਼ਾਲਮ ਨੂੰ ਨਹੀਂ ਵਰਜਦਾ ਕਿਸ ਗੱਲੋਂ ਰਹਿਮਾਨ ?
ਜ਼ੰਗਬਾਜਾਂ ਨੂੰ ਕਿਉਂ ਨਹੀਂ ਰੋਕ ਲਿਆ ਭਗਵਾਨ ?
ਹੋਣ ਕਿਉਂ ਦਿੱਤਾ ਓਸ ਨੇ ਨਿਰਦੋਸ਼ਾਂ ਦਾ ਘਾਣ ?
ਕਿਹੜੀ ਗੱਲੇ ਉਸ ਨੂੰ ਆਖੋ ਪਏ ਮਹਾਨ ?
ਜੰਗ ਦੇ ਭੱਠੇ ਝੋਕਿਆ ਜੀਹਨੇ ਕੁੱਲ ਜਹਾਨ ?
ਕਿਉਂ ਨਹੀਂ ਪਾਂਦਾ ਈਸ਼ਵਰ ਗੋਰੇ ਮਨ ਵਿੱਚ ਮਿਹਰ।
ਤਾਂ ਕਿ ਅੰਨ੍ਹੀ ਲੁੱਟ ਦਾ ਹੋਵੇ ਬੰਦ ਹਨੇਰ !
ਕਿਉਂ ਚੜ੍ਹਦੀ ਨਾਂ ਧਰਤ 'ਤੇ ਆਪਣੇ ਆਪ ਸਵੇਰ ?
ਕਿਉਂ ਨਾਂ ਮਿਟਦੀ ਜਗਤ 'ਚੋਂ ਮਾਰੂ ਤੇਰ ਤੇ ਮੇਰ ?
ਕਿਉਂ ਨਹੀਂ ਪੀਂਦੇ ਸਾਂਝ ਦਾ ਅੰਮ੍ਰਿਤ ਬੱਕਰੀ ਸ਼ੇਰ ?
ਕਿਉਂ ਨਹੀਂ ਛੱਡਦਾ ਹਿੰਦ ਨੂੰ ਹਾਕਮ ਦੱਸੋ ਫੇਰ ?
ਸਾਊ ਨੇ ਜੇ 'ਰੱਬ ਜੀ', ਫਿਰ ਕਾਹਦੀ ਏ ਦੇਰ ?
ਮਨੁੱਖਤਾ ਹੈ ਬਾਲੜੀ : ਪੁੱਛਦੀ ਬੁੱਲੀ ਟੇਰ !
ਰੱਬ ਦੇ ਬਾਰੇ ਆਪਣਾ ਮੇਰਾ ਇਹੋ ਵਿਚਾਰ।
ਸੀਮਾਵਾਂ, ਕਮਜ਼ੋਰੀਆਂ, ਕਮੀਆਂ ਤੇ ਅਧਾਰ।
ਰੱਬ ਦੀ ਕਰਕੇ ਕਲਪਨਾ ਕੰਮ ਲੈਂਦੇ ਨੇ ਸਾਰ।
ਰੱਖਣ ਕਾਇਮ ਹੌਸਲੇ ਬਾਰ ਬਾਰ ਖਾ ਮਾਰ।
ਰੱਬ ਰੱਬ ਕਰਦ ਕੱਟਦੇ ਦੁੱਖਾਂ ਦੇ ਦਿਨ ਚਾਰ।
ਤੇ ਖੁਸ਼ਹਾਲੀ ਵਿੱਚ ਵੀ ਲੈਂਦੇ ਸੰਜਮ ਧਾਰ।
ਬੁੱਧ ਮਾਰੇ ਮਨੁੱਖ ਨੇ ਸਿਰਜ ਲਿਆ ਦਾਤਾਰ।
ਮੰਨ ਉਹਨੂੰ ਕਰਤਾਰ ਹੀ ਸਮਝਿਆ ਪਾਲਣਹਾਰ।
ਰੱਬ ਨੂੰ ਧਰਮਾਂ ਕਲਪਿਆ : 'ਸਿਫ਼ਤਾਂ ਦਾ ਭੰਡਾਰ'
ਮਾਂ, ਪਿਉ, ਭੈਣ, ਭਰਾ ਤੇ ਸੰਗੀ, ਸਾਥੀ, ਯਾਰ।
ਔਖੇ ਵੇਲੇ ਜਦ ਕੋਈ ਰਹੇ ਨਾਂ ਮਿੱਤਰ-ਯਾਰ।
'ਰੱਬ' ਦੇ ਵਿਚ ਵਿਸ਼ਵਾਸ ਹੈ ਢਾਰਸ ਦਾ ਹਥਿਆਰ।
ਸਦਾ ਸਲਾਮਤ ਮਦਦਗਾਰ ਸਮਝਣ ਦੁਨੀਆਂਦਾਰ।
ਆਦਿ-ਕਾਲਿ ਸੰਕਲਪ ਸੀ ਰੱਬ ਦਾ ਖੇਵਣਹਾਰ।
ਲੋੜ ਨਾ ਇਸ ਵਿਸ਼ਵਾਸ ਦੀ ਹੋ ਕੇ ਪੈਰਾਂ ਭਾਰ।
ਲਏ ਵਿਗਿਆਨ ਮਨੁੱਖ ਨੂੰ ਪੈਰਾ ਤੇ ਖਲ੍ਹਿਆਰ।
ਧਰਮੀ ਧੜੇ ਢਕੌਂਸਲੇ, ਪੱਥਰ ਦੇ ਭਗਵਾਨ।
ਬੁੱਤ ਪੂਜਾ ਦੇ ਸਾਹਮਣੇ ਪਰ ਡੱਟਿਆ ਇਨਸਾਨ।
ਜਾਂਦੇ ਨਾਂ ਦਿੱਸੇ ਕਿਤੇ ਦੋਜ਼ਖ ਤੇ ਸ਼ੈਤਾਨ।
ਆਪੀਂ ਆਪਣੇ ਆਪ 'ਤੇ ਬੰਦਾ ਸੀ ਹੈਰਾਨ।
ਓਸੇ ਤਰ੍ਹਾਂ ਸਮਾਜ ਨੇ ਹੋਣਾ ਯੁੱਗ ਦੇ ਹਾਣ।
ਬੇਲੋੜਾ ਹੋ ਜਾਵਣਾ 'ਮਿਹਰਾਂ ਦਾ ਸੁਲਤਾਨ'।
ਰਲ ਕੇ ਕਰੋ ਮੁਕਾਬਲਾ ਡਟ ਜਾਉ ਛਾਤੀ ਤਾਣ।
ਕੋਈ ਨਹੀਂ' ਜੇ ਸਾਥੀਉ, ਨਿਰਬਲ ਦਾ ਭਗਵਾਨ।

——

[ਬਾਕੀ ਸਫਾ 14 ਦੀ]

ਅਣਗੌਲੇ ਹੀ ਰਹਿ ਜਾਂਦੇ ਹੋਣਗੇ : ਇਨ੍ਹਾਂ ਸਾਰਿਆਂ ਨਾਲੋਂ ਕਿਤੇ ਵੱਧ ਮਹੱਤਵ-ਪੂਰਨ ਗੱਲ ਇਹ ਹੈ ਕਿ ਅਸੀਂ ਜੰਗਲਾਂ ਨੀਚੇ ਰਕਬੇ ਦਾ ਖੇਤਰ ਘਟਾਕੇ, ਸਿੰਚਾਈ ਸਾਧਨਾਂ ਅਤੇ ਮਨਸੂਈ ਖਾਦਾਂ ਦੀ ਅੰਨੇਵਾਹ ਵਰਤੋਂ ਕਰਕੇ, ਕਈ ਤਰ੍ਹਾਂ ਦੀਆਂ ਕੈਮੀਕਲ ਉਦਯੋਗ ਲਾਕੇ, ਪੰਜਾਬ ਵਰਗੇ ਖੇਤਰ 'ਚ ਝੋਨੇ ਨੀਚੇ ਰਕਬਾ ਵਧਾਕੇ ਅਤੇ ਕਈ ਹੋਰਨਾਂ ਗੱਲਾਂ ਨਾਲ ਵਾਯੂ-ਮੰਡਲ ਨੂੰ ਦੂਸ਼ਿਤ ਕਰ ਦਿੱਤਾ ਹੈ। ਇਸ ਤਰ੍ਹਾਂ ਨਾਲ ਅਸੀਂ ਭੌਤਿਕ ਵਾਤਾਵਰਣ ਦੇ ਕੁਦਰਤੀ ਤਵਾਜਨ ਨੂੰ ਵਿਗਾੜ ਦਿੱਤਾ ਹੈ। ਇਸ ਤਰਾਂ ਭੌਤਿਕ ਵਾਤਾਵਣ ਦਾ ਸੰਤੁਲਨ ਵਿਗੜਨ ਨਾਲ ਵੀ ਕੁਦਰਤੀ ਆਫਤਾਂ ਦੁਆਰਾ ਹੋਣ ਵਾਲੇ ਨੁਕਸਾਨ ਵਿੱਚ ਵਾਧਾ ਹੋਇਆ ਹੈ।

ਸੋ ਇਹ ਗੜੇਮਾਰ ਝੱਖੜ (ਟਾਰਨੈਡੋ) ਕਿਸੇ ਵੀ ਤਰ੍ਹਾਂ ਨਾਲ ਗੈਰ-ਕੁਦਰਤੀ ਨਹੀਂ ਹਨ ਅਤੇ ਨਾ ਹੀ ਇਹਨਾਂ ਨੂੰ ਜਿੰਨਾਂ,ਭੂਤਾਂ ਜਾਂ ਕਿਸੇ ਗੈਬੀ ਤਾਕਤ ਨਾਲ ਜੋੜਿਆ ਜਾ ਸਕਦਾ ਹੈ। ਇਨ੍ਹਾਂ ਦੇ ਪੈਦਾ ਹੋਣ ਲਈ ਕੁਦਰਤੀ ਹਾਲਤਾਂ ਅਨਕੂਲ ਹੋਣ ਤਾਂ ਇਹ ਕਿਤੇ ਵੀ ਪੈਦਾ ਹੋ ਸਕਦੇ ਹਨ।

0—0

## ਸਰਗਰਮੀਆਂ

ਚੰਡੀਗੜ੍ਹ ਬੱਸ ਸਟੈਂਡ ਦੇ ਪਿਛਲੇ ਪਾਸੇ ਇੱਕ ਤਵੀਤ ਤੇ 'ਕਰਾਮਤੀ' ਪੱਥਰ ਵੇਚਣ ਵਾਲਾ ਮਜਮਾਂ ਲਾਉਂਦਾ ਹੰਦਾ ਸੀ। ਉਹ ਹਰ ਮਜ਼ਮੇਂ ਵਿੱਚ ਘੱਟ ਤੋਂ ਘੱਟ 200/- ਰੁਪਏ ਦੇ ਤਵੀਤ ਤੇ ਪੱਥਰ ਵੇਚਦਾ ਹੁੰਦਾ ਸੀ। ਉਹ ਇਹ ਸਾਰਾ ਕੁੱਝ ਜ਼ਮੂਰੇ ਤੇ ਕੱਪੜਾ ਪਾਕੇ, ਲੋਕਾਂ ਦੇ ਸਵਾਲਾ ਦੇ 'ਉੱਤਰ' ਦੇ ਕੇ ਕਰਦਾ ਹੁੰਦਾ ਸੀ। 19-1-87 ਨੂੰ ਮਜ਼ਮੇਂ ਦੌਰਾਨ ਇੱਕ ਆਦਮੀ ਨੇ ਉਸ ਤੇ ਕਿੰਤੂ ਕੀਤਾ ਤੇ ਉਸ ਦੇ ਸਹਿਯੋਗੀ (ਥੈਲੇ, ਜੁਰਾਬਾਂ ਬਗੈਰਾ ਵੇਚਣ ਵਾਲੇ) ਉਸ ਆਦਮੀ ਨਾਲ ਹੱਥੋ-ਪਾਈ ਹੋਣ ਹੀ ਲੱਗੇ ਸਨ ਕਿ ਤਰਕਸ਼ੀਲ ਸੁਸਾਇਟੀ ਦੇ ਇੱਕ ਹਮਦਰਦ ਸਾਥੀ ਤਰਲੋਚਨ ਰਾਮ ਨੇ ਇਹ ਸਭ ਕੁੱਝ ਵੇਖਿਆ। ਉਹ ਪੰਜਾਬ ਬੁੱਕ ਸੈਂਟਰ ਤੋਂ ਕਿਤਾਬਾਂ ਲੈਕੇ ਪੈਦਲ ਉਸ ਰਸਤੇ ਆ ਰਿਹਾ ਸੀ। ਉਸਨੇ ਕਾਰਣ ਪੁੱਛਿਆ ਅਤੇ ਮਜ਼ਮੇਂ ਵਾਲੇ ਨੂੰ ਸਵਾਲਾਂ ਦਾ ਉੱਤਰ ਦੇਣ ਲਈ ਕਿਹਾ। ਮਜ਼ਮੇਂ ਵਾਲਾ ਘਬਰਾ ਗਿਆ ਤੇ ਸੀ ਆਰ ਪੀ ਦਾ ਬਹਾਨਾ ਬਣਾਕੇ ਟਾਲਣ ਲੱਗਾ। ਤਰਲੋਚਨ ਦੇ ਫਿਰ ਕਹਿਣ ਤੇ ਉਹ ਉਸਨੂੰ ਘਰ ਆਉਣ ਦੀ ਦਾਅਵਤ ਦੇਣ ਲੱਗਿਆ। ਪਰ ਜਦੋਂ ਤਰਲੋਚਨ ਨੇ ਉਸਨੂੰ ਸਵਾਲਾਂ ਦਾ ਲੋਕਾਂ ਦੇ ਸਾਹਮਣੇ ਉੱਤਰ ਦੇਣ ਲਈ ਕਿਹਾ ਤਾਂ ਉਸ ਕੋਲ ਸਿਵਾਏ ਭੱਜਣ ਦੇ ਹੋਰ ਕੋਈ ਚਾਰਾ ਨਹੀਂ ਸੀ। ਉਹ ਅੱਖ ਬਚਾਕੇ ਖਿਸਕਣ ਲੱਗਿਆ ਕਿਉਂਕਿ ਹੁਣ ਤੱਕ ਕਾਫੀ ਲੋਕ ਉਸਦੇ ਖਿਲਾਫ ਹੋ ਚੁੱਕੇ ਸਨ। ਉਸਦਾ ਜ਼ਮੂਰਾ (ਸੱਚ ਮੁੱਚ ਸ਼ਕਲ ਤੋਂ ਜ਼ਮੂਰਾ), ਸਮਾਨ ਸੰਭਾਲ ਕੇ ਦੌੜਿਆ ਤੇ ਨੀਲਮ ਸਿਨੇਮੇ ਕੋਲ ਪੁਲੀਸ ਚੌਕੀ ਵਿੱਚ ਜਾਕੇ ਸ਼ਰਨ ਲਈ। ਮਜ਼ਮੇਂ ਵਾਲੇ ਨੂੰ ਖਿਸਕਦਾ ਵੇਖਕੇ ਭੀੜ ਵਿਚੋਂ ਇੱਕ ਆਦਮੀ ਉਸਦੇ ਪਿੱਛੇ ਗਿਆ ਕਿਉਂਕਿ ਸਾਥੀ ਤਰਲੋਚਨ ਲੋਕਾਂ ਨੂੰ ਇਸ ਪਾਖੰਡ ਬਾਰੇ ਸਮਝਾ ਰਿਹਾ ਸੀ। ਉਸ ਆਦਮੀ ਨੇ ਪਾਖੰਡੀ ਨੂੰ ਗਲੋਂ ਫੜਨ ਦੀ ਕੋਸ਼ਿਸ਼ ਕੀਤੀ ਜਿਸ ਨਾਲ ਉਸਦੀ ਲੋਈ ਤਾਂ ਹੱਥ ਵਿਚ ਆ ਗਈ ਪਰ ਉਹ ਸੂਟ ਵੱਟ ਗਿਆ। ਮਜ਼ਮੇਂ ਵਾਲਾ ਆਪਣੀ ਜ਼ਿੰਦਗੀ ਦੀ ਸ਼ਾਇਦ ਸਭ ਤੋਂ ਤੇਜ਼ ਦੌੜ ਲਾਉਂਦਾ ਹੋਇਆ ਕਚਹਿਰੀਆਂ ਵਿੱਚ ਅੱਖੋਂ ਉਹਲੇ ਹੋ ਗਿਆ। ਤਰਲੋਚਨ ਨੇ ਸੁਸਾਇਟੀ ਦੀ ਭੱਦਲਥੂਹਾ ਇਕਾਈ ਦੇ ਪ੍ਰਧਾਨ ਸਵਰਨ ਕੁਮਾਰ ਨੂੰ ਸੈਕਟਰ17 'ਚੋਂ ਬੁਲਾਇਆ। ਪ੍ਰਧਾਨ ਨੇ ਲੋਕਾਂ ਨੂੰ ਵਹਿਮਾਂ-ਭਰਮਾਂ ਤੇ ਪਾਖੰਡ ਬਾਰੇ ਸਮਝਾਇਆ। ਲੋਕਾਂ ਵੱਲੋਂ ਕੀਤੇ ਗਏ 'ਜਾਦੂ' ਅਤ 'ਲਾਗ' ਸਬੰਧੀ ਸਵਾਲਾਂ ਬਾਰੇ ਵੀ ਉਨਾਂ ਨੂੰ ਦੱਸਿਆ ਗਿਆ। ਮਹਿਲਾਂ ਚੌਂਕ ਅਤੇ ਬਸੀ ਪਠਾਣਾਂ ਦੇ ਪਖੰਡੀਆਂ ਦਾ ਹਵਾਲਾ ਦਿੰਦੇ ਹੋਏ ਇਸ ਤਰ੍ਹਾਂ ਦੇ ਪਾਖੰਡੀਆਂ ਦਾ ਪਰਦਾ ਫਾਸ਼ ਕਰਨ ਦੇ ਅਤੇ ਭੂਤ-ਪਰੇਤਾਂ ਤੇ 'ਕਸਰ' ਆਦਿ ਕੇਸਾਂ ਦਾ ਹੱਲ ਕਰਨ ਦੇ ਸਬੰਧ ਵਿੱਚ ਸੁਸਾਇਟੀ ਦੇ ਕਿਸੇ ਵੀ ਮੈਂਬਰ ਨੂੰ ਮਿਲਣ ਦੀ ਅਪੀਲ ਕੀਤੀ ਅਤੇ ਲੋਕਾਂ ਨੂੰ ਸੁਸਾਇਟੀ ਵੱਲੋਂ ਕੱਢਿਆ ਜਾਂਦਾ ਮੈਗਜ਼ੀਨ, 'ਤਰਕਸ਼ੀਲ' ਅਤੇ ਇਸਤੋਂ ਇਲਾਵਾ ਪ੍ਰਕਾਸਤ ਕੀਤੀਆ ਕਿਤਾਬਾਂ ਆਦਿ ਪੜ੍ਹਨ ਦੀ ਵੀ ਅਪੀਲ ਕੀਤੀ।

ਸਵਰਨ ਕੁਮਾਰ ਪ੍ਰਧਾਨ
ਇਕਾਈ ਭੱਦਲ ਥੂਹਾ (ਪਟਿਆਲਾ)

—0—

## ਜਦੋਂ ਬਾਬੇ ਦਾ 'ਵਾਇਰਲਸ ਸੈੱਟ' ਜਾਮ ਹਇਆ

ਬੀਤੇ ਦਿਨ 24-10-86 ਨੂੰ ਰੈਸ਼ਨੇਲਿਸਟ ਸੁਸਾਇਟ ਪੰਜਾਬ ਇਕਾਈ ਜਲਾਲਾਬਾਦ [ਪ] ਦੇ ਮੈਂਬਰਾਂ ਨੇ ਇਕ ਅਜਿਹੇ ਪਖੰਡੀ ਬਾਬੇ ਦਾ ਪਰਦਾ ਫਾਸ਼ ਕੀਤਾ ਜੋ ਕਿ ਆਪਣੇ ਆਪ ਨੂੰ ਹਨੂੰਮਾਨ ਦਾ ਏਜੰਟ ਦਸਦਾ ਸੀ। ਉਸ ਨੇ ਇਸ ਗੱਲ ਦੀ ਸਾਰੇ ਇਲਾਕੇ ਵਿੱਚ ਧੂੰਮ ਮੱਚਾ ਰਖੀ ਸੀ ਕਿ ਉਸ ਪਾਸ ਹਨੂੰਮਾਨ ਦਾ ਟੈਲੀਫੋਨ ਆਉਂਦਾ ਹੈ ਅਤੇ ਹਨੂੰਮਾਨ ਉਸ ਨੂੰ ਹਰ ਪੁੱਛ ਲੈਣ ਵਾਲੇ ਦੀ ਦਿਲ ਗੱਲ ਦੱਸ ਦਿੰਦਾ ਹੈ। ਬਾਬਾ ਟੈਲੀਫੋਨ ਦਾ ਬਹਾਨਾ ਬਣਾ ਕਾਫੀ ਸਮੇਂ ਤੋਂ ਇਲਾਕੇ ਦੇ ਲੋਕਾਂ ਨੂੰ ਗੁਮਰਾਹ ਕਰਕੇ ਆਪਣਾ ਤੋਰੀ ਫੁਲਕਾ ਚਲਾ ਰਹਾ ਸੀ। ਜਦੋਂ ਸੁਸਾਇਟੀ ਦੇ ਮੈਂਬਰਾਂ ਨੂੰ ਇਸ ਬਾਰੇ ਪਤਾ ਚਲਿਆ ਤਾਂ ਉਹ ਬਾਬੇ



ਦੇ ਪਿੰਡ ਸੁੱਕੜ ਚੱਕ ਨਜ਼ਦੀਕ ਜਲਾਲਾਬਾਦ (ਪ) ਵਿਖੇ ਪੁੱਛ ਲੈਣ ਦੇ ਬਹਾਨੇ ਗਏ। ਬਾਬੇ ਨੇ ਪੂਰਾ ਢੌਂਗ ਰਚ ਕੇ ਧੂਪ, ਜੋਤ ਜਗਾ ਲਈ ਅਤੇ ਹਨੂੰਮਾਨ ਦੀ ਮੂਰਤੀ ਨਾਲ ਦੋ ਧਾਗੇ ਬੰਨ੍ਹ ਕੇ ਆਪਣੇ ਕੰਨਾਂ ਨੂੰ ਅੜਾ ਲਏ। ਅਸ਼ੋਕ ਮੌਂਜੀ ਨੂੰ ਬਾਬੇ ਤੋਂ ਪੁੱਛ ਪੁੱਛੀ। ਬਾਬਾ ਕਦੀ ਹਨੂੰਮਾਨ ਦੀ ਮੂਰਤੀ ਉਤੇ ਧੂਪ ਫੇਰਦਾ, ਕਦੀ ਜੋਤ ਫੇਰਦਾ ਅਤੇ ਮੂੰਹੋਂ ਫੂ-ਫੂ ਦੀ ਆਵਾਜ਼ ਕੱਢਦਾ ਪਰ ਕੋਈ ਜਵਾਬ ਨਾ ਦੇ ਸਕੇ। ਉਲਟਾ ਸਾਥੀ ਤੋਂ ਉਟ-ਪਟਾਂਗ ਗੱਲਾਂ ਪੁੱਛਣ ਲੱਗੇ ਪਰ ਅਸ਼ੋਕ ਮੌਂਜੀ ਨੇ ਕਿਹਾ, ਬਾਬਾ ਜੀ ਇਹ ਮੇਰੀ ਪੁੱਛ ਦਾ ਉੱਤਰ ਨਹੀਂ ਇਸ ਸੁਆਲ ਦਾ ਅਤੇ ਮੇਰੀ ਪੁੱਛ ਦਾ ਉੱਤਰ ਆਪਣੇ ਹਨੂੰਮਾਨ ਪਾਸੋਂ ਵਾਇਰਲੈੱਸ ਰਾਹੀਂ ਪੁੱਛੋ। ਬਾਬੇ ਨੇ ਕਿਹਾ ਕਿ ਉਸ ਪਾਸ ਸਮੱਗਰੀ ਨਹੀਂ ਹੈ, ਜਿਸ ਕਾਰਨ ਉਸ ਦਾ ਕੁਨੈਕਸ਼ਨ ਹਨੂੰਮਾਨ ਨਾਲ ਨਹੀਂ ਜੁੜ ਰਿਹਾ ਅਤੇ ਅਗਲੇ ਮੰਗਲਵਾਰ ਆਉਣ ਲਈ ਕਿਹਾ।

ਨਿਸ਼ਚਿਤ ਦਿਨ ਤੇ ਸੁਸਾਇਟੀ ਦੇ ਮੈਂਬਰ ਦਲੀਪ ਸਿੰਘ 'ਦੀਪ' ਪ੍ਰਧਾਨ ਇਕਾਈ ਜਲਾਲਾਬਾਦ (ਪ) ਅਮੀਰ ਮੰਨੇਵਾਲੀਆ ਸਕੱਤਰ, ਅਸ਼ੋਕ ਮੌਂਜੀ, ਅਜੀਤ ਸਿੰਘ ਡਾ: ਹਰਮੇਲ ਸਿੰਘ, ਰਾਮ ਕ੍ਰਿਸ਼ਨ ਧੁਨਕੀਆਂ ਜ਼ਿਲ੍ਹਾ ਸਕੱਤਰ ਫਿਰੋਜ਼ਪੁਰ, ਬਲਦੇਵ ਸਿੰਘ, ਬਾਬੇ ਦੇ ਕੋਲ ਪਹੁੰਚੇ ਹੁਣ ਤੀਕ ਬਾਬੇ ਨੂੰ ਇਸ ਸੁਸਾਇਟੀ ਬਾਰੇ ਭਿਣਕ ਪੈ ਚੁੱਕੀ ਸੀ। ਆਪਣਾ ਢੌਂਗ ਉਜੜਦਾ ਦੇਖ ਕੇ ਰੰਗ ਪੀਲਾ ਭੂਕ ਹੋ ਗਿਆ। ਸੁਸਾਇਟੀ ਦੇ ਮੈਂਬਰ ਨੇ ਭਰੀ ਸੱਥ ਵਿਚ ਸ਼ਰਤਾਂ ਸੁਣਾ ਕੇ ਇਨਾਮ ਜਿੱਤਣ ਲਈ ਅਤੇ ਪੁੱਛ ਦੱਸਣ ਲਈ ਕਿਹਾ। ਹੁਣ ਬਾਬਾ ਥਥਲਾ ਕੇ ਬੋਲਣ ਲਗ ਪਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਅਤੇ ਨਾ ਹੀ ਉਸ ਪਾਸ ਕਿਸੇ ਕਿਸਮ ਦਾ ਕੋਈ ਟੈਲੀਫੋਨ ਆਉਂਦਾ ਹੈ।

ਪੁੱਛ ਪੜਤਾਲ ਕਰਨ ਤੇ ਪਤਾ ਲਗਿਆ ਕਿ ਬਾਬਾ ਯੂ. ਪੀ ਦਾ ਇਕ ਭਈਆ ਹੈ ਅਤੇ ਕਈ ਪਿੰਡ ਬਦਲ ਚੁੱਕਾ ਹੈ। ਇਸ ਬਾਬੇ ਨੇ ਅਮੀਰ ਖਾਸ ਨਜ਼ਦੀਕ ਜਲਾਲਾਬਾਦ(ਪ) ਵਿਖੇ ਵੀ ਆਪਣਾ ਢੌਂਗ ਰਚਿਆ ਸੀ ਪਰ ਪਿੰਡ ਵਾਸੀਆਂ ਨੇ ਛਿੱਤਰ ਪਰੇਡ ਕਰਕੇ ਨਸਾ ਦਿਤਾ। ਇਸ ਤੋਂ ਬਾਦ ਬਾਬੇ ਨੇ ਸੁੱਕੜ ਚੱਕ ਵਿਖੇ ਝੰਡੇ ਗੱਡ ਦਿੱਤੇ।

ਸੁਸਾਇਟੀ ਦੇ ਮੈਂਬਰਾਂ ਨੇ ਲੋਕਾਂ ਨੂੰ ਅਜਿਹੇ ਪਾਖੰਡੀ ਬਾਬਿਆਂ ਤੋਂ ਸੁਚੇਤ ਰਹਿਨ ਲਈ ਕਿਹਾ ਜੋ ਭੋਲੇ ਭਾਲੇ ਲੋਕਾਂ ਦੀ ਜਾਦੂ ਟੂਣਿਆਂ, ਧਾਗੇ, ਤਵੀਤਾਂ ਰਾਹੀਂ ਮਾਨਸਿਕ ਅਤੇ ਸਰੀਰਕ ਲੁੱਟ ਕਰਦੇ ਹਨ। ਮੈਂਬਰਾਂ ਨੇ ਲੋਕਾਂ ਨੂੰ ਜਾਣੂ ਕਰਾਇਆ ਕਿ ਕੱਪੜੇ ਫੱਟ ਜਾਣਾ, ਅੱਗ ਲੱਗ ਜਾਣਾ, ਰੋੜੇ ਇੱਟਾਂ ਡਿੱਗਣ ਪਿਛੇ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ, ਇਹ ਤਾਂ ਮਾਨਸਿਕ ਬਿਮਾਰੀਆਂ ਹੁੰਦੀਆਂ ਹਨ। ਅਜਿਹੀਆਂ ਬਿਮਾਰੀਆਂ ਦਾ ਇਲਾਜ ਸੁਸਾਇਟੀ ਵਲੋਂ ਮੁਫਤ ਕਰਨ ਲਈ ਲੋਕਾਂ ਨਾਲ ਵਾਇਦਾ ਕੀਤਾ ਗਿਆ। ਬਾਬੇ ਤੋਂ ਮਾਫੀ ਮੰਗਵਾ ਕੇ ਉਸ ਦਾ ਖਹਿੜਾ ਛੱਡਿਆ ਗਿਆ।

ਦਲੀਪ ਸਿੰਘ ਪ੍ਰਧਾਨ ਇਕਾਈ ਜਲਾਲਾਬਾਦ (ਪ)

## ਲੋਕ ਸ਼ਕਤੀ ਸਾਹਮਣੇ ਹੰਕਾਰੀ 'ਬਾਬੇ' ਦੀ ਹਾਰ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਗੜ੍ਹਸ਼ੰਕਰ ਇਕਾਈ ਵਲੋਂ ਗੜ੍ਹਸ਼ੰਕਰ ਇਲਾਕੇ ਵਿੱਚ ਪੈਂਦੇ ਪਿੰਡ ਹਿਆਤਪੁਰ-ਵੜਿਆਣਾ ਵਿਖੇ ਪੁੱਛਾਂ ਅਤੇ ਧਾਗੇ ਤਵੀਤ ਦੇਣ ਵਾਲੇ ਬਾਬੇ ਦਾ ਲੋਕਾਂ ਦੇ ਇਕੱਠ ਵਿਚ ਪਰਦਾ ਫਾਸ਼ ਕੀਤਾ ਗਿਆ। ਸਾਂਈ ਬਾਬਾ ਕਹਾਉਣ ਵਾਲਾ ਇਹ ਬਾਬਾ ਭੋਲੇ ਭਾਲੇ ਲੋਕਾਂ ਦੀ ਸਿੱਧੇ ਅਤੇ ਅਸਿੱਧੇ ਰੂਪ ਵਿਚ ਲੁੱਟ ਕਰਦਾ ਸੀ। ਲੱਗ-ਭੱਗ 40-45 ਘਰਾਂ ਵਾਲੇ ਪਿੰਡ ਹਿਆਤਪੁਰ ਵਿਚ ਵੱਧ ਗਿਣਤੀ ਮਜ਼ਦੂਰਾਂ ਦੀ ਹੈ। ਉਸ ਸਮੇਂ ਜਦੋਂ ਪਿੰਡਾਂ ਵਿਚ ਸਰਕਾਰੀ ਹੁਕਮ ਅਨੁਸਾਰ ਰਾਤ ਨੂੰ ਲੋਕਾਂ ਵਲੋਂ ਪਹਿਰੇ ਲਾਏ ਜਾਂਦੇ ਸਨ ਤਾਂ ਇਹ ਬਾਬਾ ਪਿੰਡ ਹਿਆਤਪੁਰ ਦੇ ਲੋਕਾਂ ਨੂੰ 4-5 ਆਦਮੀਆਂ ਦੁਆਰਾ ਹਰ ਰੋਜ਼ ਆਪਣੇ ਡੇਰੇ ਤੇ ਦਿਨ ਨੂੰ ਵੀ ਪਹਿਰਾ ਦੇਣ ਲਈ ਇਹ ਕਹਿਕੇ ਮਜ਼ਬੂਰ ਕਰਦਾ ਸੀ ਕਿ ਮੈਨੂੰ ਖਤਰਾ ਹੈ। ਬਾਬੇ ਦੀ ਸਰਕਾਰੇ ਦਰਬਾਰੇ ਪਹੁੰਚ ਹੋਣ ਕਾਰਨ ਕੋਈ ਵੀ ਬਾਬੇ ਦੇ ਇਸ ਹੁਕਮ ਦਾ ਵਿਰੋਧ ਕਰਨ ਦਾ ਜੇਰਾ ਨਾ ਕਰਦਾ ਤੇ ਮਜ਼ਦੂਰਾਂ ਨੂੰ ਦਿਹਾੜੀ ਛੱਡ ਕੇ ਬਾਬੇ ਦੇ ਡੇਰੇ

ਤੇ ਪਹਿਰਾ ਦੇਣਾ ਪੈਂਦਾ ਇਲਾਕੇ ਦੇ ਲੋਕ ਬਾਬੇ ਦੀਆਂ ਵਧੀਕੀਆਂ ਤੋਂ ਬਹੁਤ ਤੰਗ ਸਨ। ਪਰ ਕੋਈ ਵੀ ਇੱਕਲਾ ਕਹਿਰਾ ਆਦਮੀ ਬਾਬੇ ਨਾਲ ਟੱਕਰ ਲੈਣ ਤੋਂ ਝਿਜਕਦਾ ਸੀ ਬਾਬਾ ਆਪਣੇ ਡੇਰੇ ਤੇ ਆਉਣ ਵਾਲੇ ਭਗਤਾਂ ਨੂੰ ਪਹਿਲਾਂ ਤਾਂ ਦਿਲ ਖੋਲ੍ਹ ਕੇ ਭੈੜੀਆਂ 2 ਗਾਲ੍ਹਾਂ ਦਾ ਪ੍ਰਸ਼ਾਦ(ਔਰਤ ਨੂੰ ਵੀ) ਦਿੰਦਾ ਸੀ। ਉਸ ਦੀ ਇਹ ਕਾਰਵਾਈ ਭੋਲੇ ਭਾਲੇ ਲੋਕਾ ਨੂੰ ਆਪਣੇ ਜਾਲ ਵਿਚ ਫਸਾਉਣ ਲਈ ਵੱਧ ਸਹਾਈ ਹੁੰਦੀ। ਜੇਕਰ ਕੋਈ ਵਿਅਕਤੀ ਬਾਬੇ ਦੇ 'ਚਰਨ' ਆਪਣੇ ਘਰ ਪੁਆਉਣੇ ਚਾਹੁੰਦਾ ਤਾਂ ਬਾਬਾ ਸਭ ਤੋਂ ਪਹਿਲਾਂ ਉਸਨੂੰ ਕਾਰ ਲਿਆਉਣ ਬਾਰੇ ਕਹਿੰਦਾ। ਇਸ ਤਰ੍ਹਾਂ ਕੋਈ ਅਮੀਰ ਆਦਮੀ ਹੀ ਬਾਬੇ ਦੇ 'ਚਰਨ' ਆਪਣੇ ਘਰ ਪੁਆ ਸਕਦਾ ਤੇ ਗਰੀਬ ਲੋਕਾਂ ਨੂੰ ਬਾਬਾ ਗਾਲ੍ਹਾਂ ਦਾ ਪ੍ਰਸ਼ਾਦ ਦੇ ਕੇ ਜਾਂ ਸੁਆਹ ਦੀ ਚੁਟਕੀ ਨਾਲ ਹੀ ਸੰਤੁਸ਼ਟ ਕਰ ਦਿੰਦਾ।

ਇਲਾਕੇ ਭਰ ਦੀ ਮੰਗ ਤੇ ਸੁਸਾਇਟੀ ਦੀ ਗੜ੍ਹਸ਼ੰਕਰ ਇਕਾਈ ਵਲੋਂ ਬਾਬੇ ਨੂੰ 23 ਚੁਣੌਤੀਆਂ ਸਮੇਤ ਲੈਟਰ ਕੱਢਿਆ ਜਿਸ ਵਿੱਚ ਕੋਈ ਵੀ ਇੱਕ ਸ਼ਰਤ ਮੰਨ ਕੇ ਸੁਸਾਇਟੀ ਨਾਲ ਸੰਪਰਕ ਕਰਨ ਲਈ ਲਿਖਿਆ ਗਿਆ। ਇਸਦੇ ਨਾਲ ਹੀ ਇੱਕ ਲੈਟਰ ਪਿੰਡ ਦੇ ਸਰਪੰਚ ਨੂੰ ਕੱਢਿਆ ਗਿਆ ਜਿਸ ਵਿੱਚ ਸੁਸਾਇਟੀ ਨੂੰ ਸਹਿਯੋਗ ਦੇਣ ਦੀ ਮੰਗ ਕੀਤੀ ਗਈ। ਕਾਫੀ ਦਿਨ ਉਡੀਕ ਕਰਨ ਤੋਂ ਬਾਦ ਜਦੋਂ ਬਾਬੇ ਨੇ ਸੁਸਾਇਟੀ ਨਾਲ ਕੋਈ ਸੰਪਰਕ ਨਾ ਕੀਤਾ ਤਾਂ ਸੁਸਾਇਟੀ ਵਲੋਂ ਬਾਬੇ ਦੇ ਡੇਰੇ ਤੇ ਜਾ ਕੇ ਪਰਦਾ ਫਾਸ਼ ਕਰਨ ਸਬੰਧੀ ਇੱਕ ਛੋਟਾ ਪੋਸਟਰ ਇਲਾਕੇ ਵਿਚ ਲਾਇਆ ਗਿਆ ਜਿਸ ਵਿੱਚ ਲੋਕਾਂ ਨੂੰ ਬਾਬੇ ਦੀ ਪਰਖ ਸਮੇਂ ਬਾਬੇ ਦੇ ਡੇਰੇ ਤੇ ਪਹੁੰਚਣ ਦੀ ਅਪੀਲ ਕੀਤੀ ਗਈ ਸੀ।

1 ਫਰਵਰੀ ਦਿਨ ਐਤਵਾਰ ਸਵੇਰੇ 11 ਵਜੇ ਕਾਫੀ ਗਿਣਤੀ ਵਿੱਚ ਲੋਕ ਬਾਬੇ ਦੇ ਡੇਰੇ ਤੇ ਇੱਕਠੇ ਹੋਏ ਲੱਗਭੱਗ 600 ਲੋਕਾਂ ਦੇ ਇਸ ਇੱਕਠ ਨੂੰ ਗੜਸ਼ੰਕਰ ਇਕਾਈ ਦੇ ਪ੍ਰਧਾਨ ਤੇਜਪਾਲ ਸਿੰਘ, ਮੈਂਬਰ ਇਕਬਾਲ ਸਿੰਘ ਸ਼ਿੰਦਾ ਰਾਏਪਰ ਡੱਬਾ, ਐਡਵੋਕੇਟ ਹਰਮੇਸ਼ ਲਾਲ ਅਤੇ ਡਾ: ਦਵਿੰਦਰ ਸਿੰਘ ਨੇ ਸੰਬੋਧਨ ਕੀਤਾ। ਬਾਬਾ ਜੋ ਪਹਿਲਾਂ ਸੁਸਾਇਟੀ ਮੈਂਬਰਾਂ ਨਾਲ ਗੱਲਬਾਤ ਕਰਨ ਨੂੰ ਵੀ ਤਿਆਰ ਨਹੀਂ ਸੀ, ਨੂੰ ਲੋਕਾਂ ਦਾ ਉਤਸ਼ਾਹ ਅਤੇ ਇਕੱਠ ਦੇਖ ਕੇ ਗੱਲਬਾਤ ਕਰਨ ਲਈ ਮਜ਼ਬੂਰ ਹੋਣਾ ਪਿਆ। ਅੰਤ ਵਿੱਚ ਜਦੋਂ ਬਾਬਾ ਸੁਸਾਇਟੀ ਮੈਂਬਰਾਂ ਦੇ ਕਿਸੇ ਵੀ ਸੁਆਲ ਦਾ ਤਸੱਲੀ ਬਖਸ਼ ਜਵਾਬ ਨਾ ਦੇ ਸਕਿਆ ਤਾਂ ਉਸਨੂੰ ਲੋਕਾਂ ਦੇ ਇੱਕਠ ਵਿੱਚ ਖੜ੍ਹਕੇ ਇਹ ਗੱਲ ਕਹਿਣੀ ਪਈ ਕਿ ਮੇਰੇ ਕੋਲ ਕਿਸੇ ਕਿਸਮ ਦੀ ਕੋਈ ਵੀ ਗੈਬੀ ਸ਼ਕਤੀ ਨਹੀਂ ਹੈ ਤੇ ਨਾ ਹੀ ਮੇਰੇ ਦੁਆਰਾ ਦਿੱਤੇ ਧਾਗੇ ਤਵੀਤਾਂ ਰਾਹੀਂ ਕਿਸੇ ਸਮੱਸਿਆਂ ਦਾ ਕੋਈ ਹੱਲ ਹੋ ਸਕਦਾ ਹੈ। ਇੰਨਾ ਸੁਣਦਿਆਂ ਹੀ ਲੋਕਾਂ ਦੀ ਤਾੜੀਆਂ ਨਾਲ ਡੇਰਾ ਗੂੰਜ ਪਿਆ ਤੇ ਬਾਬਾ ਬੇਵੱਸ ਹੋਇਆ ਲੋਕਾਂ ਦੇ ਇਸ ਇਕੱਠ ਨੂੰ ਹੈਰਾਨੀ ਭਰੀਆਂ ਨਜਰਾਂ ਨਾਲ ਦੇਖ ਰਿਹਾ ਸੀ, ਕਿ ਉਹ ਲੋਕ ਜੋ ਗਾਲ੍ਹਾਂ ਤੇ ਝਿੜਕਾਂ ਖਾਣ ਦੇ ਬਾਵਜੂਦ ਵੀ ਇੱਕ ਸੁਆਹ ਦੀ ਚੁਟਕੀ ਜਾਂ ਧਾਗਾ ਲੈਣ ਲਈ ਮੇਰੇ ਹਾੜ੍ਹੇ ਕਢਦੇ ਸਨ। ਉਹ ਹੀ ਅੱਜ ਮੇਰੀਆਂ ਜੜ੍ਹਾਂ ਪੁੱਟਣ ਦੇ ਉਪਰਾਲੇ ਕਰ ਰਹੇ ਹਨ। ਸ਼ਾਇਦ ਬਾਬੇ ਨੇ ਲੁੱਟੇ ਪੁੱਟੇ ਜਾਣ ਵਾਲੇ ਲੋਕਾਂ ਦਾ ਇਹ ਦੂਜਾ ਰੂਪ ਪਹਿਲੀ ਵਾਰ ਦੇਖਿਆ ਸੀ।

ਅੰਤ ਵਿੱਚ ਬੁਲਾਰੇ ਸਾਥੀਆਂ ਨੇ ਲੋਕਾਂ ਨੂੰ ਇਨ੍ਹਾਂ ਸਾਧਾਂ, ਸੰਤਾਂ, ਯੋਗੀਆਂ ਦੁਆਰਾ ਹੋ ਰਹੀ ਲੁੱਟ ਬਾਰੇ ਸਪੱਸਟ ਕੀਤਾ ਅਤੇ ਅਪੀਲ ਕੀਤੀ ਕਿ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਕੇ ਹਰ ਘਟਨਾ ਜਾਂ ਹਰ ਵਰਤਾਰੇ ਦੀ ਵਿਗਿਆਨਕ ਪਰਖ ਪੜਤਾਲ ਕਰਕੇ ਹੀ ਉਸਤੇ ਵਿਸ਼ਵਾਸ਼ ਕਰਨਾ ਚਾਹੀਦਾ ਹੈ ਤੇ, ਇਸਦੇ ਨਾਲ ਨਾਲ ਇਸ ਮੌਜੂਦਾ ਢਾਂਚੇ ਨੂੰ ਬਦਲਣ ਦੇ ਉਪਰਾਲੇ ਵੀ ਕਰਨੇ ਚਾਹੀਦੇ ਹਨ ਜਿਸ ਦੀ ਇਹ ਅੰਧ ਵਿਸ਼ਵਾਸ਼, ਸਾਧ, ਸੰਤ, ਜਾਂ ਸੁਆਮੀ ਦੇਣ ਹਨ। ਸੁਸਾਇਟੀ ਮੈਂਬਰਾਂ ਵਲੋਂ ਕੁਝ ਮੈਜਿਕ ਟ੍ਰਿਕ ਦਿਖਾ ਕੇ ਲੋਕਾਂ ਨੂੰ ਜਾਦੂਗਰਾਂ ਦੁਆਰਾ ਦਿੱਤੇ ਜਾਣ ਵਾਲੇ ਧੋਖੇ ਬਾਰੇ ਸਪਸ਼ਟ ਕੀਤਾ ਗਿਆ ਲੋਕਾਂ ਨੇ ਇਸ ਢਾਈ ਤਿੰਨ ਘੰਟੇ ਦੇ ਪ੍ਰੋਗਰਾਮ ਵਿਚ ਬੜੀ ਦਿਲਚਸਪੀ ਦਿਖਾਈ। ਸੁਸਾਇਟੀ ਦੇ ਇਸ ਕਦਮ ਦੀ ਇਲਾਕੇ ਵਿਚ ਬਹੁਤ ਚਰਚਾ ਹੈ। ਇਲਾਕੇ ਦੇ ਲੋਕਾਂ ਨੇ ਸੁਸਾਇਟੀ ਦਾ ਪੂਰੀ ਤਰ੍ਹਾਂ ਸਾਥ ਦਿੱਤਾ ਅਤੇ ਮੰਗ ਕੀਤੀ ਕਿ ਸਮੇਂ-ਸਮੇਂ ਸਿਰ ਇਹੋ ਜਿਹੇ ਪ੍ਰੋਗਰਾਮ ਹੁੰਦੇ ਰਹਿਣੇ ਚਾਹੀਦੇ ਹਨ।

—0—



# ਸਿਆਣੇ ਤੋਂ 300 ਰੁਪਏ ਅਤੇ ਇਕ ਖੇਸ ਵਾਪਸ

ਰਾਮਪੁਰਾ ਫੂਲ ਤੋਂ ਕੁੱਝ ਕਿਲੋਮੀਟਰ ਦੂਰ ਪਿੰਡ ਬਾਲਿਆਂ ਵਾਲੀ ਦੇ ਇਕ ਸਿਆਣੇ ਕਾਂਸ਼ੀ ਰਾਮ ਨੂੰ ਪਿਛਲੇ ਦਿਨੀਂ ਲੋਕਾਂ ਦੇ ਭਰੇ ਇਕੱਠ ਵਿਚ 300 ਰੁਪਏ ਅਤੇ ਇਕ ਖੇਸ ਵਾਪਸ ਕਰਨਾ ਪਿਆ।

ਮੇਰੇ ਮਿੱਤਰ ਦੇ ਮਾਮਾ ਜੀ ਨੇ ਇਸ ਸਿਆਣੇ ਬਾਰੇ ਦੱਸਿਆ ਕਿ ਉਹ ਸਿਆਣਾ ਉਨਾਂ ਦੇ ਘਰੋਂ ਭੂਤ ਕੱਢਣ ਦੇ 300 ਰੁਪੈ ਅਤੇ ਇਕ ਖੇਸ ਉਨ੍ਹਾਂ ਤੋਂ ਲੈ ਚੁੱਕਾ ਹੈ। ਅਸੀਂ ਉਨਾਂ ਨੂੰ ਸਮਝਾਇਆ ਕਿ ਭੂਤ-ਪ੍ਰੇਤਾਂ ਕੋਈ ਚੀਜ਼ ਨਹੀਂ ਹੁੰਦੀ ਤੇ ਇਹ ਸਾਧ ਸਿਆਣੇ ਪਾਖੰਡ ਰਚਕੇ ਲੋਕਾਂ ਨੂੰ ਲੁਟਦੇ ਹਨ। ਮਾਮਾ ਜੀ ਨੇ ਕਿਹਾ ਕਿ ਤੁਸੀਂ ਇਸ ਦੀ ਪੜਤਾਲ ਕਰਕੇ ਗਲਤ ਸਾਬਤ ਕਰ ਦਿਓ ਅਸੀਂ ਮੰਨ ਜਾਵਾਂਗੇ।

ਅਸੀਂ ਉਨ੍ਹਾਂ ਨਾਲ ਮੰਗਲਵਾਰ ਨੂੰ ਬਾਲਿਆਂ ਵਾਲੀ ਚਲੇ ਗਏ। ਚੌਂਕੀ ਲੱਗੀ ਹੋਈ ਸੀ। 20-25 ਆਦਮੀ ਔਰਤਾਂ ਬੈਠੇ ਸਨ, ਕਾਸ਼ੀ ਰਾਮ ਇਕ ਮੋਰੀਆਂ ਵਾਲੇ ਡੱਬੇ 'ਚ ਪਾਣੀ ਭਰਕੇ ਉਸ ਨੂੰ ਮੂਧਾ ਕਰੀ ਬੈਠਾ ਸੀ ਤੇ ਪੁੱਛ ਲੈਣ ਵਾਲੇ ਬੰਦੇ ਨੂੰ ਕਹਿੰਦਾ ਸੀ ਕਿ ਉਹ ਆਪਣੇ ਖਾਨਦਾਨ ਦੇ ਮਰ ਚੁੱਕੇ ਬੰਦਿਆ ਦੇ ਨਾਂ ਲਵੇ। ਕਿਸੇ ਨਾ ਕਿਸੇ ਨਾਮ ਉਪਰ ਡੱਬੇ ਚੋਂ ਪਾਣੀ ਡਿਗਣਾ ਸ਼ੁਰੂ ਹੋ ਜਾਂਦਾ। ਲੋਕ ਹੈਰਾਨ ਰਹਿ ਜਾਂਦੇ। ਉਹ ਕਹਿੰਦਾ ਕਿ ਇਹੀ ਭੂਤ ਸਭ ਕਾਸੇ ਦਾ ਜੁੰਮੇਵਾਰ ਹੈ ਤੇ ਇਸ ਦਾ ਇਲਾਜ ਘਰੇ ਜਾ ਕੇ ਹੀ ਹੋਵੇਗਾ।

ਜਦੋਂ ਮੈਂ ਉਸ ਨੂੰ ਡੱਬਾ ਵਿਖਾਉਣ ਲਈ ਕਿਹਾ ਤਾਂ ਉਹ ਭਮੱਤਰ ਗਿਆ ਤੇ ਹੱਥ ਕੰਬਣ ਲੱਗ ਪਏ। ਮੈਂ ਡੱਬਾ ਸਾਰੇ ਲੋਕਾਂ ਨੂੰ ਵਿਖਾਇਆ ਅਤੇ ਸਮਝਾਇਆ ਕਿ ਇਸ ਦੇ ਇਕ ਪਾਸੇ ਮੋਰੀ ਹੈ ਜਿਸ ਉਪਰ ਕਾਸ਼ੀ ਰਾਮ ਅੰਗੂਠਾ ਰੱਖ ਲੈਂਦਾ ਹੈ। ਜਦੋਂ ਉਹ ਅੰਗੂਠਾ ਢਿੱਲਾ ਛੱਡਦਾ ਹੈ ਤਾਂ ਪਾਣੀ ਡਿੱਗਣ ਲੱਗ ਪੈਂਦਾ ਹੈ। ਇਹ ਹਵਾ ਦੇ ਦਬਾਅ ਕਾਰਨ ਹੈ। ਮੈਂ ਸਾਰਾ ਤਜਰਬਾ ਲੋਕਾਂ ਨੂੰ ਕਰਕੇ ਵਿਖਾਇਆ।

ਪੁੱਛਾਂ ਲੈਣ ਆਏ ਲੋਕਾਂ ਨੇ ਉਸ ਨੂੰ ਬਹੁਤ ਲਾਹਨਤਾਂ ਪਾਈਆਂ। ਕਾਸ਼ੀ ਰਾਮ ਨੇ ਸਾਰੇ ਲੋਕਾਂ 'ਚ ਮੰਨਿਆਂ ਕਿ ਉਹ ਠੱਗੀ ਮਾਰਦਾ ਹੈ ਅਤੇ ਉਹਦੇ ਕੋਲ ਕੋਈ ਸ਼ਕਤੀ ਨਹੀਂ। ਅਸੀਂ ਕਾਸ਼ੀ ਰਾਮ ਨੂੰ ਮਾਮਾ ਜੀ ਤੋਂ ਠੱਗੇ 300ਰੁਪਏ ਤੇ ਖੇਸ ਮੋੜਨ ਲਈ ਕਿਹਾ ਜੋ ਉਸ ਨੂੰ ਮੋੜਨਾ ਪਿਆ ਅਤੇ ਅੱਗੇ ਤੋਂ ਉਸ ਨੇ ਅਜਿਹੀ ਠੱਗੀ ਮਾਰਨੋਂ ਤੋਬਾ ਕੀਤੀ।

—ਬੰਤ ਸਿੰਘ, ਪਿੰਡ ਭੂੰਦੜ (ਬਠਿੰਡਾ)

# 'ਬਾਬੇ ਦੀ ਸ਼ਕਤੀ'

ਜਲਾਲਾਬਾਦ (W) ਵਿਖੇ ਬੱਸ ਸਟੈਂਡ ਤੇ ਇਕ ਓਮ ਪ੍ਰਕਾਸ਼ ਨਾਂ ਦਾ ਬਾਬਾ, ਜਿਹੜਾ ਨਾਈ ਦਾ ਕੰਮ ਕਰਦਾ ਹੈ, ਮੰਗਲਵਾਰ ਵਾਲੇ ਦਿਨ ਧੱਕਾ ਬਸਤੀ ਜਲਾਲਾਬਾਦ ਵਿਖੇ ਪੁੱਛਾਂ ਕਢਦਾ ਸੀ। ਸੋਸਾਇਟੀ ਦੇ ਕੁਝ ਮੈਂਬਰ ਬਲਦੇਵ ਸਿੰਘ, ਅਸ਼ੋਕ ਮੌਜੀ, ਅਜੀਤ ਸਿੰਘ, ਸ਼ਾਮ ਲਾਲ ਇਕ ਮੰਗਲਵਾਰ ਦੇ ਦਿਨ ਪੁੱਛਾਂ ਲੈਣ ਵਾਲੀ ਥਾਂ ਤੇ ਪਹੁੰਚੇ ਅਤੇ ਬਾਬੇ ਨੂੰ ਸੋਸਾਇਟੀ ਦੀਆਂ ਸ਼ਰਤਾਂ ਅਨੁਸਾਰ ਚੈਲਿੰਜ ਕੀਤਾ ਤਾਂ ਬਾਬਾ ਕਹਿਣ ਲੱਗਾ ਕਿ ਉਸ ਕੋਲ ਬਹੁਤ ਸ਼ਕਤੀ ਹੈ ਪਰ ਕੱਲ ਰਾਤ ਨੂੰ ਆਉਣਾ। ਮੈਂ ਸੋਸਾਇਟੀ ਦਾ ਚੈਲਿੰਜ ਸਵੀਕਾਰ ਕਰਦਾ ਹਾਂ ਅਤੇ ਕੱਲ ਨੂੰ ਸ਼ਕਤੀ ਦਿਖਾਵਾਂਗਾ।

ਸੋਸਾਇਟੀ ਦੇ ਮੈਂਬਰ ਅਗਲੇ ਦਿਨ ਰਾਤ ਨੂੰ ਫਿਰ ਬਾਬੇ ਦੇ ਡੇਰੇ ਤੇ ਪਹੁੰਚੇ ਤੇ ਬਾਬੇ ਨਾਲ ਗੱਲਬਾਤ ਕੀਤੀ ਤਾਂ 'ਬਾਬੇ' ਨੇ ਕਿਹਾ ਕਿ ਹੁਣੇ ਸ਼ਕਤੀ ਵਿਖਾ ਦਿੰਦੇ ਹਾਂ। ਇੰਨੇ ਚਿਰ ਨੂੰ 15-16 ਗੁੰਡੇ ਜੋ ਸ਼ਰਾਬ ਨਾਲ ਰੱਜੇ ਹੋਏ ਸਨ ਆ ਪਹੁੰਚੇ। ਅਸਲ ਵਿਚ ਇਹ ਹੀ ਬਾਬੇ ਦੀ ਸ਼ਕਤੀ ਸੀ ਪਰ ਸੋਸਾਇਟੀ ਮੈਂਬਰਾਂ ਨੂੰ ਪਹਿਲਾਂ ਹੀ ਅੰਦਾਜ਼ਾ ਸੀ ਕਿ ਬਾਬੇ ਦੀ 'ਸ਼ਕਤੀ' ਕਿਹੋ ਜਿਹੀ ਹੋ ਸਕਦੀ ਹੈ। ਸੋ ਸਾਥੀਆਂ ਨੇ ਤਰਕਸ਼ੀਲ ਰਵੱਈਆ ਅਪਣਾਉਂਦੇ ਹੋਏ ਓਹਨਾਂ ਨੂੰ ਠੰਢਾ ਕੀਤਾ ਅਤੇ ਗੱਲਬਾਤ ਅੱਗੇ ਤੋਰੀ। ਅੰਤ ਵਿਚ ਬਾਬੇ ਨੇ ਮੰਨ ਲਿਆ ਕਿ ਉਸ ਕੋਲ ਕੋਈ ਸ਼ਕਤੀ ਨਹੀਂ ਅਤੇ ਉਹ ਇਹ ਕੰਮ ਛੱਡਣ ਲਈ ਤਿਆਰ ਹੈ ਪ੍ਰੰਤੂ ਉਸਦੇ ਚੇਲੇ

ਆਪਣੇ ਨਸ਼ੇ ਵਿਚ ਅਜੇ ਵੀ ਕਹਿ ਰਹੇ ਸਨ ਕਿ ਬਾਬੇ ਸੁੱਕੇ ਰੁੱਖ ਹਰੇ ਕਰ ਦਿੰਦੇ ਹਨ। ਸੋਸਾਇਟੀ ਮੈਂਬਰਾਂ ਨੇ ਹਾਲਾਤ ਨੂੰ ਮੁਖ ਰਖਦਿਆਂ ਹੋਇਆਂ ਗੱਲ ਅਗਲੇ ਦਿਨ ਤੇ ਮਿਥ ਲਈ ਅਤੇ ਜ਼ਿਲ੍ਹਾ ਪ੍ਰਧਾਨ ਮੇਘ ਰਾਜ ਰੱਲਾ, ਜ਼ਿਲਾ ਸਕੱਤਰ ਰਾਮ ਕ੍ਰਿਸ਼ਨ, ਇਕਾਈ ਮੰਡੀ ਲਾਧੂ ਕਾ ਅਤੇ ਇਕਾਈ ਗੁਰੂ ਹਰਸਹਾਏ ਦੇ ਸਾਥੀਆਂ ਨੂੰ ਸੂਚਨਾਂ ਭੇਜ ਦਿੱਤੀ। ਅਗਲੇ ਦਿਨ ਉਸਦੀ ਦੁਕਾਨ ਤੇ ਮਿਲਣ ਦਾ ਪ੍ਰੋਗਰਾਮ ਬਣਾਇਆ।

ਅਗਲੇ ਦਿਨ ਜਦ ਤਿੰਨਾਂ ਸੁਸਾਇਟੀਆਂ ਦੇ ਮੈਂਬਰ ਜਦੋਂ ਬਾਬੇ ਹੋਰਾਂ ਦੀ ਦਕਾਨ ਤੇ ਪਹੁੰਚੇ ਤਾਂ ਬਾਬੇ ਨੇ ਹੱਥ ਜੋੜ ਦਿੱਤੇ ਕਿ ਮੈਂ ਤਾਂ ਕੱਲ ਹੀ ਤੁਹਡੇ ਸਾਥੀਆਂ ਨੂੰ ਕਹਿ ਦਿੱਤਾ ਸੀ, ਮੇਰੇ ਕੋਲ ਕੁਝ ਨਹੀਂ ਅਤੇ ਲਿਖਤੀ ਰੂਪ ਵਿਚ ਜੋ ਵੀ ਲਿਖਵਾਉਣਾ ਚਾਹੁੰਦੇ ਹੋ ਲਿਖਵਾ ਲਵੋ। ਮੈਂ ਅੱਗੇ ਤੋਂ ਪੁੱਤਾਂ ਨਹੀ ਕਢਾਂਗਾ। ਇਸ ਤਰਾਂ ਸੈਂਕੜੇ ਲੋਕਾਂ ਦੇ ਸਾਹਮਣੇ ਓਮ ਪ੍ਰਕਾਸ਼ ਬਾਬੇ ਨੇ ਮੰਨਿਆ ਕਿ ਉਸ ਕੋਲ ਕੋਈ ਸ਼ਕਤੀ ਨਹੀਂ ਅਤੇ ਹਾਜ਼ਰ ਲੋਕਾਂ ਨੂੰ ਮੌਕੇ ਤੇ ਦੱਸਿਆ ਗਿਆ ਕਿ ਪੁੱਛਾਂ ਕੱਢਣ ਵਾਲੇ ਪਾਖੰਡੀ ਹੁੰਦੇ ਹਨ ਇਹਨਾਂ ਦੀ ਲੁੱਟ ਤੋਂ ਬਚੋ।

ਰਾਮ ਕ੍ਰਿਸ਼ਨ
ਜਿਲਾ ਸਕੱਤਰ, ਫਿਰੋਜ਼ਪੁਰ।

## ਸ਼ਹੀਦ ਭਗਤ ਸਿੰਘ ਦੇ ਤਰਕਸ਼ੀਲਤਾ ਪ੍ਰਤੀ ਵਿਚਾਰ

❋ "..... ਜੇ ਕੋਈ ਦਲੀਲ ਨਾਲ ਕਿਸੇ ਸਿਧਾਂਤ ਜਾਂ ਫ਼ਲਸਫ਼ੇ ਵਿੱਚ ਵਿਸ਼ਵਾਸ ਕਰਨ ਲਗਦਾ ਹੈ, ਤਾਂ ਉਹਦਾ ਵਿਸ਼ਵਾਸ਼ ਸਰਾਹੁਣ ਯੋਗ ਹੈ। ਉਸਦੀ ਦਲੀਲ ਗਲਤ ਜਾਂ ਉੱਕਾ ਹੀ ਬੇ ਬੁਨਿਆਦ ਹੋ ਸਕਦੀ ਹੈ। ਪਰ ਉਸਨੂੰ ਦਰੁਸਤ ਰਾਹ ਉਤੇ ਲਿਆਂਦਾ ਜਾਣਾ ਚਾਹੀਦਾ ਹੈ, ਕਿਉਂਕਿ ਤਰਕਸ਼ੀਲਤਾ ਉਹਦੀ ਜ਼ਿੰਦਗੀ ਦਾ ਧਰੂ-ਤਾਰਾ ਜੋ ਹੁੰਦੀ ਹੈ। ਪਰ ਨਿਰਾ ਵਿਸ਼ਵਾਸ ਤੇ ਅੰਨਾ ਵਿਸ਼ਵਾਸ ਖਤਰਨਾਕ ਹੁੰਦਾ ਹੈ; ਇਹ ਦਿਮਾਗ ਨੂੰ ਕੂੰਦ ਬਣਾਉਂਦਾ ਹੈ। ਤੇ ਬੰਦੇ ਨੂੰ ਪ੍ਰਤੀ ਗਾਮੀ (ਪਿਛਾਂਹ-ਖਿੱਚੂ) ਬਣਾ ਦਿੰਦਾ ਹੈ। ਜਿਹੜਾ ਵੀ ਬੰਦਾ ਯਥਾਰਥਵਾਦੀ ਹੋਣ ਦਾ ਦਾਅਵਾ ਕਰਦਾ ਹੈ, ਉਸ ਨੂੰ ਸਮੁੱਚੇ ਪੁਰਾਤਨ ਵਿਸ਼ਵਾਸ਼ ਨੂੰ ਚੈਲਿੰਜ ਕਰਨਾ ਪਵੇਗਾ।

❋ "......ਮੇਰੇ ਵਿਚਾਰ ਅਨੁਸਾਰ ਜਿਸ ਵਿਅਕਤੀ ਕੋਲ ਥੋਹੜੀ-ਬਹੁਤ ਤਰਕ ਸ਼ਕਤੀ ਹੈ, ਉਹ ਹਮੇਸ਼ਾ ਆਪਣੇ ਆਲੇ ਦੁਆਲੇ ਨੂੰ ਤਰਕ ਦੀ ਕਸਵੱਟੀ ਉਤੇ ਪਰਖਦਾ ਹੈ..

❋ "......ਮੇਰੇ ਇਨਕਲਾਬੀ ਜੀਵਨ (ਕੈਰੀਅਰ) ਵਿੱਚ ਆਇਆ ਵੱਡਾ ਮੋੜ ਸੀ। "ਅਧਿਆਨ ਕਰਨ" ਦੇ ਅਹਿਸਾਸ ਦੀਆਂ ਤਰੰਗਾਂ ਮੇਰੇ ਮਨ ਵਿੱਚ ਉਭਰਦੀਆਂ ਰਹੀਆਂ। ਅਧਿਅਨ ਕਰ, ਤਾਂ ਕਿ ਤੂੰ ਆਪਣੇ ਵਿਰੋਧੀਆਂ ਦੀਆਂ ਦਲੀਲਾਂ ਦਾ ਜਵਾਬ ਦੇ ਸਕਣ ਦੇ ਯੋਗ ਹੋ ਜਾਏਂ। ਆਪਣੇ ਸਿਧਾਂਤ ਦੀ ਹਮਾਇਤ ਵਿੱਚ ਦਲੀਲਾਂ ਨਾਲ ਆਪਣੇ ਆਪ ਨੂੰ ਲੈਸ ਕਰਨ ਗਈ ਅਧਿਅਨ ਕਰ। ਮੈਂ ਅਧਿਅਨ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਪਹਿਲੇ ਅਕੀਦੇ ਤੇ ਵਿਸ਼ਵਾਸ਼ਾਂ ਵਿੱਚ ਬਹੁਤ ਵੱਡੀ ਤਬਦੀਲੀ ਆ ਗਈ।...

......ਹੁਣ ਰਹੱਸਵਾਦ ਵਾਸਤੇ ਅੰਧ ਵਿਸ਼ਵਾਸ ਵਾਸਤੇ ਕੋਈ ਥਾ ਨਾ ਰਹੀ। ਯਥਾਰਥਵਾਦ ਸਾਡਾ ਸਿਧਾਂਤ ਹੋ ਗਿਆ।"

ਮੈਂ ਨਾਸਤਿਕ ਕਿਉਂ ਹਾਂ ? ਵਿਚੋਂ
5,6 ਅਕਤੂਬਰ 1930)

## ਧਰਮ ਤੇ ਜ਼ਿੰਦਗੀ

—ਬਲਬੀਰ ਪਰਵਾਨਾ

ਜਿਨਾਂ ਦਿਨਾਂ 'ਚ
ਜ਼ਿੰਦਗੀ ਦੇ ਅਰਥ
ਧਰਮ ਦੀ ਹੋਂਦ 'ਚੋਂ
ਲਭਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ
ਉਹਨਾਂ ਦਿਨਾਂ 'ਚ
ਹਰ ਚੀਜ਼ ਦੇ
ਅਰਥ ਹੋ ਜਾਂਦੇ ਹਨ
ਸਿਰਫ ਜ਼ਿੰਦਗੀ ਦਾ
ਕੋਈ ਅਰਥ ਨਹੀਂ ਰਹਿ ਜਾਂਦਾ

—o—



## ਰੌਲਾ ਨਵੇਂ ਸਾਲ ਦੀਆਂ ਮੁਬਾਰਕਾਂ ਦਾ

ਨਵੇਂ ਸਾਲ ਦੀਆਂ ਮੁਬਾਰਕਾਂ ਦੇਣ ਦੇ ਸੰਬੰਧ ਵਿੱਚ ਪਾਠਕਾਂ ਵਲੋਂ ਸਾਡੇ ਕੋਲ ਵੱਖ ਵੱਖ ਤਰ੍ਹਾਂ ਦੇ ਵਿਚਾਰ ਆਏ ਹਨ। ਜਿੱਥੇ ਕੁੱਝ ਪਾਠਕਾਂ ਨੇ ਖ਼ੂਬਸੂਰਤ ਸ਼ਗੀਟਿੰਗ ਕਾਰਡ ਭੇਜ ਕੇ ਤਰਕਸ਼ੀਲ ਮੈਗਜ਼ੀਨ ਅਤੇ ਸੋਸਾਇਟੀ ਪ੍ਰਤੀ ਆਪਣੀਆਂ ਸ਼ੁਭ-ਇਛਾਵਾਂ ਦਾ ਇਜ਼ਹਾਰ ਕੀਤਾ ਹੈ, ਉਥੇ ਕੁਝ ਸਾਥੀਆਂ ਵੱਲੋਂ ਤਰਕਸ਼ੀਲ ਦੇ ਜਨਵਰੀ-ਫਰਵਰੀ ਅੰਕ ਦੀ ਸੰਪਾਦਕੀ ਵਿੱਚ 'ਨਵਾਂ ਸਾਲ ਮੁਬਾਰਕ' ਲਿਖਣ ਤੇ ਕਾਫ਼ੀ ਇਤਰਾਜ਼ ਜ਼ਾਹਿਰ ਕੀਤਾ ਗਿਆ ਹੈ। ਸੁਖਦੇਵ ਮਾਹੀ ਫਗਵਾੜਾ ਖਤ ਵਿੱਚ ਲਿਖਦੇ ਹਨ :

"ਆਪ ਨੇ ਤਕਰਸ਼ੀਲ ਦੇ ਅੰਕ ਨੰ: 5 ਵਿਚ ਸੰਪਾਦਕੀ ਅਧੀਨ ਨਵੇਂ ਸਾਲ ਦੀ ਮੁਬਾਰਕ ਪੇਸ਼ ਕੀਤੀ ਹੈ ਜੋ ਕਿ ਬਿਲਕੁਲ ਮਿਹਨਤੀ ਲੋਕਾਂ ਅਤੇ ਨਿਰਦੋਸ਼ ਸ਼ਹੀਦ ਹੋਏ ਲੋਕਾਂ ਦੇ ਜ਼ਖਮਾਂ ਤੇ ਲੂਣ ਦੇ ਬਰਾਬਰ ਹੈ। ਤੁਸੀਂ ਇਕ ਬਹੁਤ ਹੀ ਜਿਮੇਂਵਾਰ ਵਿਗਿਆਨਕ ਵਿਚਾਰਾਂ ਦੇ ਪੇਪਰ ਦੇ ਸੰਪਾਦਕ ਹੋ। ਇਸ ਕਰਕੇ ਅੱਗੇ ਤੋਂ ਅਜਿਹੇ ਪ੍ਰੰਪਰਾਗਤ ਰਿਵਾਜਾਂ ਨੂੰ ਜੀ ਆਇਆਂ ਆਖਣ ਦੀ ਬਜਾਏ ਲੋਕਾਂ ਦੇ ਹਿੱਤ ਦੀ ਗੱਲ ਹੀ ਕਰਿਆ ਕਰੋ।"

ਇਸੇ ਤਰ੍ਹਾਂ ਮੁਕਤਸਰ ਤੋਂ ਨਛੱਤਰ ਸਿੰਘ ਨੇ ਵੀ 'ਨਵਾਂ ਸਾਲ ਮੁਬਾਰਕ' ਕਹਿਣ ਦੀ ਭਾਵਨਾ ਪੁੱਛੀ ਹੈ।

ਸਾਥੀਓ ਨਵਾਂ ਸਾਲ ਮੁਬਾਰਕ ਕਹਿਣ ਦਾ ਸਿਰਫ ਨਵੇਂ ਸਾਲ ਲਈ ਚੰਗੀਆਂ ਕਾਮਨਾਵਾਂ ਦਾ ਪ੍ਰਗਟਾਅ ਕਰਨਾ ਹੀ ਸੀ ਅਤੇ ਅਸੀਂ ਸਮਝਦੇ ਹਾਂ ਕਿ ਆਪਣੇ ਪਾਠਕਾਂ ਲਈ ਚੰਗੀਆਂ ਇਛਾਵਾਂ ਰਖਣੀਆਂ ਅਤੇ ਇਹ ਇਛਾਵਾਂ ਉਹਨਾਂ ਤੱਕ ਪਹੁੰਚਾਉਣੀਆਂ ਕੋਈ ਮਾੜੀ ਗੱਲ ਨਹੀਂ। ਸਾਨੂੰ ਇਸ ਬਾਰੇ ਪੂਰੀ ਤਰ੍ਹਾਂ ਸਾਫ ਹੈ ਕਿ ਸਿਰਫ ਚੰਗੀ ਇੱਛਾ ਕਰਨ ਨਾਲ ਹੀ ਨਵਾਂ ਸਾਲ ਵਧੀਆ ਨਹੀਂ ਹੋਣਾ। ਸਾਨੂੰ ਸਭ ਨੂੰ ਇਸ ਨਵੇਂ ਸਾਲ ਨੂੰ ਚੰਗਾ ਬਨਾਉਣ ਲਈ ਕੋਸ਼ਿਸ਼ਾਂ ਕਰਨੀਆਂ ਪੈਣਗੀਆਂ। ਇਸ ਸਬੰਧ ਵਿਚ ਸਾਨੂੰ ਹਾਲਤਾਂ ਦੀ ਵਾਗਡੋਰ ਉਹਨਾਂ ਤਾਕਤਾਂ ਦੇ ਹੱਥੋਂ ਖੋਹਣੀ ਪਵੇਗੀ ਜਿੰਨਾਂ ਨੇ ਸਾਡੇ ਗੁਜ਼ਰ ਗਏ ਸਾਲਾਂ ਨੂੰ ਅੱਤ ਦਾ ਭੈੜਾ ਬਣਾਈ ਰਖਿਆ ਹੈ। ਪਰ ਅਸੀਂ ਆਉਣ ਵਾਲੇ ਸਾਲਾਂ ਨੂੰ ਤਾਂ ਹੀ ਬਿਹਤਰ ਬਣਾ ਸਕਾਂਗੇ ਜੇ ਅਸੀਂ ਉਹਨਾਂ ਨੂੰ ਵਧੀਆ ਬਨਾਉਣ ਦੀ ਇੱਛਾ ਰਖਦੇ ਹੋਵਾਂਗੇ। ਤੇ ਸਾਡਾ ਨਵਾਂ ਸਾਲ ਮੁਬਾਰਕ ਕਹਿਣ ਤੋਂ ਭਾਵ, ਨਵੇਂ ਸਾਲ ਨੂੰ ਵਧੀਆ ਬਨਾਉਣ ਬਾਰੇ ਇਹਨਾਂ ਇਛਾਵਾਂ ਨੂੰ ਪਾਠਕਾਂ ਤੱਕ ਪਹੁੰਚਾਉਣਾ ਹੀ ਸੀ।

ਜਿੰਨਾਂ ਸਾਥੀਆਂ ਨੇ ਨਵੇਂ ਸਾਲ ਤੇ ਕਾਰਡ ਭੇਜੇ ਹਨ ਜਿਵੇਂ ਕਿਰਨ ਬਲਾ ਘਈ ਰਾਮਪੁਰਾ ਫੂਲ, ਮੇਵਾ ਸਿੰਘ ਲੁਧਿਆਣਾ, ਦੀਪਕ ਸਾਹੀ ਬਾਜਵਾ ਕਲਾਂ, ਅਵਤਾਰ ਗੋਂਦਾਰ ਫਰੀਦਕੋਟ, ਅਸੀਂ ਇਹਨਾਂ ਦੀਆਂ ਸੋਸਾਇਟੀ ਅਤੇ ਮੈਗਜ਼ੀਨ ਪ੍ਰਤੀ ਨੇਕ ਭਾਵਨਾਵਾਂ ਲਈ ਇਹਨਾਂ ਦਾ ਧੰਨਵਾਦ ਕਰਦੇ ਹਾਂ।

ਅੰਤ ਵਿਚ ਅਸੀਂ ਹੁਸ਼ਿਆਰਪੁਰ ਤੋਂ ਵਿਜੈ ਬੰਬੇਲੀ ਦੁਆਰਾ ਗਰੀਟਿੰਗ ਕਾਰਡ ਉਪਰ ਲਿਖੇ ਗਏ ਇਹਨਾਂ ਸ਼ਬਦਾਂ ਨਾਲ ਸਹਿਮਤ ਹੁੰਦੇ ਹੋਏ ਤੁਹਾਡੇ ਨਾਲ ਸਾਂਝੇ ਕਰਨੇ ਚਾਹਾਂਗੇ।

"ਅਸੀਂ ਸਿਰਫ ਸਾਲ ਹੀ ਨਵਾਂ ਨਹੀਂ ਸਗੋਂ ਸਭ ਕੁਝ ਹੀ ਨਵਾਂ ਚਾਹੁੰਦੇ ਹਾਂ। ਨਵਾਂ ਯੁੱਗ, ਨਵਾਂ ਆਰਥਿਕ, ਸਮਾਜਿਕ ਤੇ ਰਾਜਨੀਤਿਕ ਢਾਂਚਾ"

—0—

## ਮਾਤਮ

—ਬਲਬੀਰ ਪਰਵਾਨਾ

ਫਿਰਕੂ ਜਨੂੰਨ ਦੇ ਫਤੂਰ 'ਚੋਂ
ਜਿਹੜੀ ਵੀ ਰਾਹ ਤੁਰਦੀ ਹੈ
ਉਹ ਕਦੀ ਵੀ
ਜ਼ਿੰਦਗੀ ਦੇ ਪਿੰਡ ਨਹੀਂ ਪਹੁੰਚਦੀ ਹੁੰਦੀ
ਲਾਰਿਆਂ ਦੇ
ਕੁਝ ਸੁਨਿਹਰੀ ਅਕਸ਼ਾਂ ਦੀ ਚਮਕ 'ਚ
ਉਹ ਸਦਾ
ਹਨੇਰੀ ਖੱਡ ਵੱਲ ਜਾਂਦੀ ਹੈ
ਜਿਥੇ ਸਿਰਫ ਮੌਤ ਹੁੰਦੀ ਹੈ
ਜਾਂ ਜ਼ਿੰਦਗੀ ਦਾ ਮਾਤਮ

❋❋




ਹਰ ਮਹੀਨੇ ਸਾਨੂੰ ਅਨੇਕਾਂ ਖਤ ਇਸ ਤਰ੍ਹਾਂ ਦੇ ਪ੍ਰਾਪਤ ਹੁੰਦੇ ਹਨ ਜਿੰਨਾਂ ਵਿਚ ਇਹ ਲਿਖਿਆ ਹੁੰਦਾ ਹੈ ਕਿ ਸਾਡੇ ਨਜ਼ਦੀਕ ਫਲਾਣੇ ਪਿੰਡ ਕਿਸੇ ਸਾਧ ਚੇਲੇ, ਬਾਬੇ ਆਦਿ ਦਾ ਲੁੱਟ ਦਾ ਅੱਡਾ ਹੈ ਜਿੱਥੇ ਪੁੱਛਾਂ ਦੇਣ ਜਾਂ ਇਸ ਕਿਸਮ ਦੇ ਹੋਰ ਪਾਖੰਡ ਕੀਤੇ ਜਾਂਦੇ ਹਨ ਕ੍ਰਿਪਾ ਕਰਕੇ ਇਥੇ ਆਪਣੇ ਬੰਦੇ ਭੇਜਕੇ ਇਸਨੂੰ ਬੰਦ ਕਰਵਾਉ।

ਇਸ ਸਬੰਧ ਇਚ ਅਸੀਂ ਸਪਸ਼ਟ ਕਰਨਾ ਚਾਹੁੰਦੇ ਹਾਂ ਕਿ ਪਿੰਡ ਪਿੰਡ ਇਸ ਤਰ੍ਹਾਂ ਦੇ ਅੱਡੇ ਬੰਦ ਕਰਵਾਉਣਾ ਜਾਣਾ ਸਾਡੇ ਲਈ ਸੰਭਵ ਨਹੀਂ ਹੈ ਅਤੇ ਨਾ ਹੀ ਇਹਨਾਂ ਨੂੰ ਇਸ ਤਰ੍ਹਾਂ ਜ਼ਬਰਦਸਤੀ ਬੰਦ ਕਰਨ ਲਈ ਮਜ਼ਬੂਰ ਕੀਤਾ ਜਾ ਸਕਦਾ ਹੈ। ਜੇ ਤੁਹਾਨੂੰ ਆਪਣੇ ਆਲੇ ਦੁਆਲੇ ਅਜਿਹਾ ਕੁਝ ਵਾਪਰਦਾ ਦਿਖਦਾ ਹੈ ਤਾਂ ਤੁਹਾਡਾ ਇਹ ਫਰਜ਼ ਬਣਦਾ ਹੈ ਕਿ ਤੁਸੀਂ ਲੋਕਾਂ ਵਿਚ ਪ੍ਰਚਾਰ ਕਰੋ ਅਤੇ ਉਹਨਾਂ ਨੂੰ ਇਸ ਦੀ ਅਸਲੀਅਤ ਤੋਂ ਜਾਣੂ ਕਰਵਾਓ ਸਾਡੇ ਸਮਾਜ ਵਿਚ ਵੱਡੀ ਪੱਧਰ ਤੇ ਫੈਲੀ ਇਸ ਬਿਮਾਰੀ ਤੇ ਕਾਬੂ ਪਾਉਣਾ ਤੁਹਾਡੇ ਅਤੇ ਹੋਰ ਲੋਕਾਂ ਦੇ ਸਰਗਰਮ ਸਹਿਯੋਗ ਨਾਲ ਹੀ ਸੰਭਵ ਹੋ ਸਕਦਾ ਹੈ। ਜੇ ਤੁਹਾਡੇ ਇਲਾਕੇ ਵਿਚ ਰੈਸ਼ਨੇਲਿਸਟ ਸੁਸਾਇਟੀ ਦੀ ਇਕਾਈ ਬਣੀ ਹੋਈ ਹੈ ਤਾਂ ਉਸ ਨਾਲ ਸੰਪਰਕ ਕਰੋ ਅਤੇ ਜੇ ਨਹੀਂ ਬਣੀ ਤਾਂ ਹਮ-ਵਿਚਾਰ ਸਾਥੀਆਂ ਨੂੰ ਰਲਾ ਕੇ ਇਕਾਈ ਸਥਾਪਿਤ ਕਰਨ ਦਾ ਉੱਦਮ ਕਰੋ। ਲੋਕਾਂ ਦੇ ਚੇਤਨ ਹੋਣ ਅਤੇ ਖੁਦ ਹੰਭਲਾ ਮਾਰਨ ਨਾਲ ਅਜਿਹੇ ਅੱਡੇ ਬੰਦ ਹੋ ਸਕਦੇ ਹਨ ਨਾ ਕਿ ਸਾਡੇ ਵਲੋਂ ਕੋਈ ਵਿਸ਼ੇਸ਼ ਆਦਮੀ ਭੇਜ ਕੇ।

ਸੋ ਅੱਗੇ ਤੋਂ ਅਸੀਂ ਪਾਠਕਾਂ ਤੋਂ ਆਸ ਕਰਦੇ ਹਾਂ ਕਿ ਉਹ ਮੈਗਜ਼ੀਨ ਦੇ ਐਡਰੈਸ ਤੇ ਚਿੱਠੀਆਂ ਆਦਿ ਪਾਉਣ ਦੀ ਬਜਾਏ ਇਸ ਦਿਸ਼ਾ ਵਿਚ ਉੱਦਮ ਕਰਨਗੇ।

ਨੋਟ-ਸੋਸਾਇਟੀ ਨਾਲ ਸੰਪਰਕ ਕਰਨ ਲਈ ਸਭ ਜਿਲਿਆਂ ਦੇ ਅਹੁਦੇਦਾਰਾਂ ਦੇ ਐਡਰੈਸ ਤਰਕਸ਼ੀਲ ਅੰਕ ਨੰ: 4 ਵਿਚ ਦਿੱਤੇ ਜਾ ਚੁੱਕੇ ਹਨ। [ਸੰਪਾਦਕ]

—ਤਕਰੀਬਨ ਸਾਰੇ ਹੀ 'ਤਰਕਸ਼ੀਲ' ਦੇ ਅੰਕ ਪੜੇ। ਬੜੇ ਸਲਾਹੁਣ ਯੋਗ ਹਨ। ਪ੍ਰੰਤੂ ਸਾਇੰਸ ਤੇ ਵੀ ਆਰਟੀਕਲ ਛਪਦੇ ਹਨ, ਅਧੂਰੇ ਮਹਿਸੂਸ ਹੁੰਦੇ ਹਨ ਅਤੇ ਸਤਹੀ (Superficial) ਵੀ।

ਅੰਕ ਨੰ: 5 ਵਿਚ ਡਾ. ਅਜੀਤ ਪਾਲ ਦਾ ਖਤ ਪੜ੍ਹਿਆ ਜੋ ਹਿਪਨੋਟਿਜ਼ਮ ਤੇ ਤਿੰਨ ਨੁਕਤਿਆਂ ਦੇ ਰੂਪ ਵਿਚ ਲਿਖਿਆ ਸੀ। ਪਹਿਲੇ ਨੁਕਤੇ ਵਿਚ ਉਹਨਾਂ ਕਿਹਾ ਹੈ ਕਿ ਹਿਪਨੋਟਿਜ਼ਮ ਨਾਲ ਸ਼ਰਾਬ ਛੁਡਾਉਣਾ ਅਸੰਭਵ ਹੈ। ਪਰ ਅਜਿਹਾ ਨਹੀਂ, ਕੁਝ ਕੇਸਾਂ ਵਿਚ ਅਜਿਹਾ ਸੰਭਵ ਵੀ ਹੈ। ਸਿਰਫ ਉਹਨਾਂ ਕੇਸਾਂ ਵਿਚ ਜਿਹੜੇ ਆਪਣੇ ਤੌਰ ਤੇ ਵੀ ਚਾਹੁੰਦੇ ਹੋਣ ਕਿ ਸ਼ਰਾਬ ਛੱਡੀ ਜਾਵੇ ਤਾਂ ਚੰਗੀ ਹੈ। ਦੂਸਰੇ ਨੁਕਤੇ ਵਿਚ ਉਸਨੇ ਕਿਹਾ ਹੈ ਕਿ ਹਿਪਨੋਟਿਜ਼ਮ ਰਾਹੀਂ Autonomic Nervous System ਨੂੰ ਕੰਮ ਕਰਨ ਤੋਂ ਰੋਕਿਆ ਨਹੀਂ ਜਾ ਸਕਦਾ ਤੇ ਅਪਰੇਸ਼ਨ ਨਹੀਂ ਹੋ ਸਕਦੇ। ਪ੍ਰੰਤੂ ਅਪਰੇਸ਼ਨਾਂ ਦਾ ਕਰਨਾ Central Nervous System ਨਾਲ ਸਬੰਧ ਰਖਦਾ ਹੈ। ਅਪਰੇਸ਼ਨ ਕਰਨ ਵੇਲੇ ਇਸ ਪ੍ਰਬੰਧ ਨੂੰ ਕੰਮ ਕਰਨੋ ਰੋਕਿਆ ਜਾਂਦਾ ਹੈ। Central Nervous System ਦਾ ਇਕ ਭਾਗ Frontal hope ਹੁੰਦਾ ਹੈ ਜਿਸ ਦਾ ਕੰਮ ਹੈ ਸੋਚਣਾ।' ਇਸ ਲਈ Central Nervous System ਨੂੰ ਅਚੇਤ ਅਵਸਥਾ ਵਿਚ ਲਿਜਾਕੇ ਅਪਰੇਸ਼ਨ ਕੀਤੇ ਜਾਂਦੇ ਹਨ। Autonomic Nervous System ਹਮੇਸ਼ਾ ਹੀ ਕੰਮ ਕਰਦਾ ਰਹਿੰਦਾ ਹੈ ਭਾਵੇਂ ਆਦਮੀ ਜਾਗਦਾ ਹੈ ਜਾਂ ਸੁੱਤਾ ਜਾਂ Unconscious ਵੀ ਹੋਵੇ। ਤੀਸਰਾ ਨੁਕਤਾ ਜੋ ਡਾ. ਸਾਹਿਬ ਨੇ ਲਿਖਿਆ ਹੈ ਕਿ ਹਿਪਨੋਟਿਜ਼ਮ ਸਾਇੰਸ ਨਹੀਂ, ਇਹ ਗਲਤ ਹੈ। ਹਿਪਨੋਟਿਜ਼ਮ ਇਕ ਸਾਇੰਸ ਹੈ ਜੋ ਮਨੋਵਿਗਿਆਨ ਨਾਲ ਸਬੰਧ ਰਖਦੀ ਹੈ।

ਡਾ. ਸ਼ਸ਼ੀ ਕਾਂਤ ਚੰਡੀਗੜ੍ਹ



(ਤਰਕਸ਼ੀਲ ਵਿਚ ਸਾਇੰਸ ਨਾਲ ਸਬੰਧਿਤ ਜਾਂ ਹੋਰ ਲੇਖ ਆਮ ਪਾਠਕਾਂ ਦੇ ਪੱਧਰ ਨੂੰ ਧਿਆਨ ਵਿਚ ਰੱਖਕੇ ਲਿਖੇ ਜਾਂਦੇ ਹਨ। ਖਾਸ ਕਰਕੇ ਵਿਗਿਆਨਕ ਵਿਸ਼ਿਆ ਨਾਲ ਸਬੰਧਿਤ ਗੱਲਾਂ ਨੂੰ ਜੇਕਰ ਡੂੰਘਾਈ ਵਿਚ ਸਮਝਣਾਂ ਹੋਵੇ ਤਾਂ ਉਸ ਲਈ ਸਾਇੰਸ ਦਾ ਇਕ ਖਾਸ ਪੱਧਰ ਤੱਕ ਮੁਢਲਾ ਗਿਆਨ ਹੋਣਾ ਜ਼ਰੂਰੀ ਹੈ। ਪ੍ਰੰਤੂ ਸਾਡੇ ਪਾਠਕਾਂ ਦਾ ਬਹੁਤਾ ਹਿੱਸਾ ਸਾਇੰਸ ਦੇ ਇਸ ਮੁਢਲੇ ਗਿਆਨ ਤੋਂ ਵਾਂਝਾ ਰਿਹਾ ਹੈ। ਸੋ ਇਸ ਗੱਲ ਨੂੰ ਧਿਆਨ ਵਿਚ ਰੱਖਦਿਆਂ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਇਹਨਾਂ ਲੇਖਾਂ ਰਾਹੀਂ ਅਜਿਹੇ ਪਾਠਕਾਂ ਨੂੰ ਵੀ ਵਿਗਿਆਨਕ ਗੱਲਾਂ ਸਮਝਾਈਆਂ ਜਾ ਸਕਣ ਚਾਹੇ ਇਸ ਤਰ੍ਹਾਂ ਕਰਦਿਆਂ ਲੇਖਾਂ ਦਾ ਕੁਝ ਨਾ ਕੁਝ ਸਤਹੀ (Superficial ) ਹੋ ਜਾਣਾ ਸੁਭਾਵਿਕ ਹੀ ਹੁੰਦਾ ਹੈ ਫਿਰ ਵੀ ਅੱਗੇ ਤੋਂ ਇਹਨਾਂ ਨੂੰ ਹੋਰ ਵਧੀਆ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ)

—ਆਪਣੇ ਪੇਪਰ ਵਿਚ ਭਗਤ ਸਿੰਘ ਦੇ ਧਰਮ ਬਾਰੇ ਵਿਚਾਰਾਂ ਵਿਚ ਕੁੱਝ ਨਾ ਕੁਝ ਜ਼ਰੂਰ ਛਾਪਣਾ ਚਾਹੀਦਾ ਹੈ। 2: ਗਰੀਬ ਅਤੇ ਅਨਪੜ੍ਹ ਜਨਤਾ ਵਿਚ ਵਹਿਮਾਂ ਭਰਮਾਂ, ਭੂਤਾਂ ਪ੍ਰੇਤਾਂ, ਗੈਬੀ ਸ਼ਕਤੀਆਂ ਵਿਚ ਵਿਸ਼ਵਾਸ ਹੋਣ ਅਤੇ ਪੈਦਾ ਕਰਨ ਵਿਚ ਕਿਹੜੀਆਂ ਸ਼ਕਤੀਆਂ ਦਾ ਹੱਥ ਹੈ ਯਾਨੀ ਇਸ ਬਿਮਾਰੀ ਦੇ ਬੁਨਿਆਦੀ ਕਾਰਣਾਂ ਬਾਰੇ ਵੀ ਪੇਪਰ ਵਿਚ ਜਾਣਕਾਰੀ ਦਿਤੀ ਜਾਣੀ ਚਾਹੀਦੀ ਹੈ।

ਨਛੱਤਰ ਸਿੰਘ ਵਸੀਕਾ ਨਵੀਸ
ਮੁਕਤਸਰ

— ਤਰਕਸ਼ੀਲ ਪਰਚਾ ਮੈਂ ਆਪਣੇ ਮਜ਼ਦੂਰ ਸਾਥੀਆਂ ਨੂੰ ਦਿਖਾਇਆ ਤੁਸੀਂ ਸੱਚ ਜਾਣਿਉਂ- ਇਕ ਤੋਂ ਬਾਦ ਦੂਜਾ ਦੂਜੇ ਤੋਂ ਮਗਰੋਂ ਤੀਜਾ...ਇਸ ਨੂੰ ਦਿਲਚਸਪੀ ਨਾਲ ਪੜ੍ਹ ਰਿਹੈ। ਇਉਂ ਜਾਪਦੈ ਜਿਵੇਂ ਅੰਧ ਵਿਸ਼ਵਾਸ਼, ਕਰਾਮਾਤਾਂ, ਮਜ਼ਹਬੀ ਜਨੂੰਨ, ਰੱਬ, ਟੂਣੇ-ਟਾਮਣੇ, ਹਿਪਨੋਟਿਜ਼ਮ ਆਦਿ ਬਾਰੇ ਉਹਨਾਂ ਨੂੰ ਪਹਿਲਾਂ ਅਜਿਹਾ ਮਸਾਲਾ ਕਦੇ ਨਸੀਬ ਨਹੀਂ ਹੋਇਆ, ਜਿਸ ਰਾਹੀਂ ਉਹ ਆਪਣੇ ਜੱਦੀ ਪੁਸ਼ਤੀ ਵਹਿਮ ਭਰਮ, ਅਖੌਤੀ ਪ੍ਰੰਪਰਾਵਾਂ ਤੇ ਪਿਛਾਖੜੀ ਰੜੀਵਾਦੀ ਰਸਮੋ-ਰਿਵਾਜਾਂ ਨੂੰ ਬਖੂਬੀ ਸਮਝ ਸਕਣ। ਇਹ ਸਾਰਾ ਮਿਲਗੋਭਾ ਜ਼ਿੰਦਗੀ ਦੇ ਮਨਫੀ ਪੱਖ ਹਨ।

ਸਾਡੇ ਨੋਟਿਸ ਵਿੱਚ ਆਇਆ ਹੈ ਕਿ ਕੁਝ ਇਨਕਲਾਬੀ ਹਲਕੇ ਤਰਕਸ਼ੀਲ ਪਰਚੇ ਬਾਰੇ ਮਨਫੀ ਅਲੋਚਨਾ ਕਰਦੇ ਹਨ। ਤਰਕਸ਼ੀਲਤਾ ਵੀ ਇਨਕਲਾਬ ਦਾ ਇੱਕ ਵਿਸ਼ੇਸ਼ ਪੱਖ ਹੈ। ਦਰਅਸਲ ਸਾਡੇ ਮਿਹਨਤਕਸ਼ ਲੋਕਾਂ ਨੂੰ ਮਜ਼ਹਬੀ ਤੇ ਕਰਾਮਾਤੀ ਜੰਗਾਲ ਲੱਗਾ ਹੋਇਆ ਹੈ-ਸੋ ਇੱਕ ਤਿੱਖੇ ਰੇਗਮਾਰ ਤੇ ਜੰਗਾਲ ਲਾਹੋ ਮੁਹਿੰਮ ਦੀ ਬੜੀ ਲੋੜ ਹੈ।

**ਹਰਜੀਤ ਦੌਧਰੀਆਂ**
**ਰੈਡਿੰਗ-ਇੰਗਲੈਂਡ**

—**ਮੈਂ** ਤਰਕਸ਼ੀਲ ਦਾ ਮੁੱਢ ਤੋਂ ਹੀ ਪਾਠਕ ਹਾਂ। ਪਹਿਲਾਂ ਨਾਲੋਂ ਇਸ ਅੰਕ (ਨੰ: 5) ਵਿੱਚ ਕਾਫੀ ਸੁਧਾਰ ਹੈ ਸੰਪਾਦਕੀ ਆਮ ਲੋਕਾਂ ਅਤੇ ਨੌਜਵਾਨਾਂ ਨੂੰ ਸਹੀ ਰਾਹ ਤੇ ਪਾਉਣ ਦੇ ਯੋਗ ਹੈ। ਸੁਰਖ ਰੇਖਾ ਦੁਆਰਾ ਉਠਾਏ ਨੁਕਤਿਆਂ ਦੇ ਜਵਾਬ ਵਿਚ ਦਿੱਤਾ ਲੇਖ ਸ਼ਲਾਘਾ ਯੋਗ ਹੈ। ਜੰਤਰ-ਮੰਤਰ ਤੰਤਰ ਨਿਬੰਧ ਵੀ ਆਮ ਲੋਕਾਂ ਵਿਚ ਪਾਏ ਜਾਂਦੇ ਵਹਿਮਾਂ ਭਰਮਾਂ ਨੂੰ ਨੰਗਾ ਕਰਦਾ ਹੈ ਅਤੇ ਇਹਨਾਂ ਦੇ ਚੁੰਗਲ ਵਿਚੋਂ ਨਿਕਲਣ ਲਈ ਸਹਾਈ ਹੋਵੇਗਾ।

ਸ਼ਮਸ਼ੇਰ ਸਿੰਘ ਚਾਹਲ
ਸੀਹਾਂ ਦੌਦ (ਲੁਧਿਆਣਾ)

— 'ਅੰਧ ਵਿਸ਼ਵਾਸ਼ਾਂ ਦੇ ਖਾਤਮੇ ਬਾਰੇ' ਸੁਰਖ ਰੇਖਾ ਵਲੋਂ ਉਠਾਏ ਨੁਕਤਿਆਂ ਦੇ ਅਧਾਰ ਤੇ ਦਿੱਤਾ ਦਲੀਲ ਸਹਿਤ ਉੱਤਰ ਬਹੁਤ ਵਧੀਆ ਹੈ ਅਤੇ ਅਸੀਂ ਤੁਹਾਡੇ ਤੋਂ ਇਹੀ ਆਸ ਰਖਦੇ ਹਾਂ ਕਿ ਅੱਗੇ ਤੋਂ ਵੀ ਇਸੇ ਤਰਾਂ ਵਧੀਆ ਸ਼ਬਦਾਂ ਦਾ ਪ੍ਰਯੋਗ ਕਰੋਗੇ ਤਾਂ ਕਿ ਪੇਪਰ ਵਿਚ ਗਾਲੀ-ਗਲੋਚ ਨਾ ਚਲਣਾ ਸ਼ੁਰੂ ਹੋ ਜਾਵੇ।

ਸਰਗਮੀਆਂ ਵਿਚ 'ਤਰਨਤਾਰਨ ਦੇ ਤਰਕਸ਼ੀਲਾਂ ਵਲੋਂ ਲੋਟੂ ਸਾਧਾਂ ਨੂੰ ਕੁਟਾਪਾ' ਛਪੀ ਹੈ। ਅਜਿਹੀਆਂ ਸਰਗਰਮੀਆਂ ਸੋਸਾਇਟੀ ਨੂੰ ਸੋਭਾ ਨਹੀਂ ਦਿੰਦੀਆਂ। ਕੀ ਇਸ ਤਰਾਂ ਸਾਧਾਂ ਨੂੰ ਕੁੱਟ ਮਾਰ ਕੇ ਤਰਕਸ਼ੀਲਾਂ ਦਾ ਪ੍ਰਚਾਰ ਪਾਸਾਰ ਜ਼ਿਆਦਾ ਹੋ ਸਕਦਾ ਹੈ ?

ਬਲਦੇਵ ਬੱਲੀ ਵਲੋਂ ਲਿਖੀ 'ਜੋਤਿਸ਼ ਦੇ ਫਰਾਡ ਦੀ ਕਹਾਣੀ' ਵਧੀਆ ਢੰਗ ਨਾਲ ਤੁਲਨਾ ਕਰਕੇ ਲਿਖੀ ਗਈ ਹੈ। ਤਰਕਵਾਦੀ ਟਿਪਣੀਆਂ, ਰੁਬਾਈਆਂ ਕਵਿਤਾ ਅਤੇ ਮਿੰਨੀ ਕਹਾਣੀ ਬਹੁਤ ਢੁਕਵੀਆਂ ਹਨ।

ਹਰਦੀਪ ਅਸ਼ੋਕ
ਰੈ. ਸੋ. ਪੰ. ਇਕਾਈ ਹੁਸ਼ਿਆਰਪੁਰ

ਤਰਕਸ਼ੀਲ ਅੰਕ ਨੰ: 5 ਦਾ ਟਾਈਟਲ ਡਿਜ਼ਾਈਨ ਬਹੁਤ ਪਸੰਦ ਆਇਆ। ਭਾਵੇਂ 'ਜੰਤਰ ਮੰਤਰ ਤੰਤਰ' ਲੇਖ ਅਤੇ ਮਹਿਲਾਂ ਚੌਂਕ ਵਾਲੇ ਸਾਧ ਦੀ ਕਹਾਣੀ ਨੂੰ ਕਵਿਤਾ ਦਾ ਰੂਪ ਦਿੱਤਾ ਬੜਾ ਰੌਚਕ ਸੀ ਅਤੇ ਸੰਪਾਦਕੀ ਵੀ ਅੱਜ ਦੇ ਹਾਲਤ ਮੁਤਾਬਿਕ ਢੁਕਵੀਂ ਸੀ। ਪ੍ਰੰਤੂ ਫਿਰ ਵੀ ਵਿਗਿਆਨਕ ਲੇਖ ਦੀ ਘਾਟ ਮਹਿਸੂਸ ਹੁੰਦੀ ਸੀ।

ਲਾਭ ਸਿੰਘ 'ਸਿਤਮ'
ਗ.ਪ.ਸ. ਬਖਰ ਕਲਾਂ [ਸੰਗਰੂਰ]

—ਤਰਕਸ਼ੀਲ ਦਾ ਜਨਵਰੀ ਫ਼ਰਵਰੀ ਅੰਕ ਪੜ੍ਹਿਆ ਪੜ੍ਹਕੇ ਇੰਜ ਮਹਿਸੂਸ ਹੋਇਆ, ਜਿਵੇਂ ਅੱਜ ਪਹਿਲੀ ਵਾਰ ਕਿਸੇ ਨੇ ਚਿਰਾਂ ਤੋਂ ਬੀਮਾਰ ਪਏ ਸਮਾਜ ਦੀ ਦੁਖਦੀ ਰਗ ਤੇ ਸਹੀ ਢੰਗ ਨਾਲ ਹਮਦਰਦੀ ਭਰਿਆ ਹੱਥ ਰੱਖਿਆ ਹੋਵੇ ਇਸਤੋਂ ਇਕ ਗੱਲ ਹੋਰ ਵੀ ਸਪਸ਼ਟ ਹੁੰਦੀ ਹੈ ਕਿ ਅਜਿਹੀ ਉਸਾਰੂ ਤੇ ਵਿਗਿਆਨਕ ਸੋਚ ਵਾਲੇ ਲੋਕ ਭਾਵੇਂ ਕਿੰਨੀ ਵੀ ਤਦਾਦ ਵਿਚ ਕਿਉਂ ਨਾ ਹੋਣ, ਜਦ ਤੱਕ ਉਹ ਕਿਸੇ ਯੋਗ ਤੇ ਸੁਚੱਜੀ ਅਗਵਾਈ ਦੇ ਧਾਗੇ ਨਾਲ ਇਕੋ ਮਾਲਾ ਵਿੱਚ ਨਾ ਪ੍ਰੋਏ ਜਾਣ, ਉਤਨੀ ਦੇਰ ਤੱਕ ਉਹ ਇਕਲੇ ਇੱਕਲੇ ਜਨ ਸਾਧਾਰਣ ਤੇ ਸਮਾਜ ਲਈ ਕਲਿਆਣਕਾਰੀ ਨਹੀਂ ਸਿੱਧ ਹੋ ਸਕਦੇ। ਅਤੇ ਇਹੀ ਕੰਮ ਤੁਸੀਂ ਤਰਕਸ਼ੀਲ ਰਾਹੀਂ ਕਰ ਰਹੇ ਹੋ।

ਲਵਪ੍ਰੀਤ ਸਿੰਘ

—ਇੱਕ ਘਾਟ ਹਰ ਅੰਕ ਵਿੱਚ ਰੜਕਦੀ ਹੈ ਕਿ ਰਚਨਾਵਾਂ ਦੀ ਲੇਖਣ ਸ਼ੈਲੀ ਬੜੀ ਔਖੀ ਹੈ ਜੋ ਆਮ ਪਾਠਕ ਦੀ ਸਮਝ ਤੋਂ ਬਾਹਰ ਹੁੰਦੀ ਹੈ। ਸਰਗਰਮੀਆਂ ਕਾਲਮ ਨੂੰ ਸੰਖੇਪ ਰੂਪ ਵਿੱਚ ਛਾਪਣਾ ਚਾਹੀਦਾ ਹੈ ਤਾਂ ਜੋ ਵਿਗਿਆਨਕ ਲੇਖਾਂ ਨੂੰ ਜ਼ਿਆਦਾ ਥਾਂ ਮਿਲ ਸਕੇ।

ਪ੍ਰੀਤ ਇੰਦਰਪਾਲ ਸਿੰਘ
ਆਰ,ਐਸ.ਪੀ. ਇਕਾਈ ਰੋਪੜ

—ਮੈਂ ਇਸ ਸੁਸਾਇਟੀ ਦਾ ਬਹੁਤ ਧੰਨਵਾਦੀ ਹਾਂ ਜਿਸਨੇ ਮੈਨੂੰ 'ਕਿਉਂ' ਅਤੇ 'ਕਿਵੇਂ' ਦੀ ਵਰਤੋਂ ਦੀ ਜਾਂਚ ਸਿਖਾਈ। ਮੈਂ ਵੀ ਜਿੱਥੋਂ ਤੱਕ ਸੰਭਵ ਹੋ ਸਕਿਆ ਤੁਹਾਡੀ ਇਸ ਆਵਾਜ਼ ਨੂੰ ਲੋਕਾਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰਾਂਗਾ। ਬਾਕੀ ਤੁਸੀਂ ਆਪਣੇ ਲੇਖਾਂ ਨੂੰ ਅਖਬਾਰਾਂ ਵਿਚ ਜ਼ਰੂਰ ਦਿਉ ਕਿਉਂਕਿ ਅਖਬਾਰ ਇੱਕ ਅਜਿਹਾ ਸਾਧਨ ਹੈ ਜੋ ਬਹੁਤ ਹੀ ਦੂਰ ਤੱਕ ਅਤੇ ਬਹੁਤ ਜ਼ਿਆਦਾ ਲੋਕਾਂ ਵਿੱਚ ਵਿਚਾਰ ਵੰਡ ਸਕਦੇ ਹਨ।

ਬਾਵਾ ਸਿੰਘ
ਫੱਲੇਵਾਲ (ਜ਼ਿਲ੍ਹਾ ਲੁਧਿਆਣਾ)

—ਜੁਲਾਈ-ਅਗਸਤ 86 ਦਾ 'ਤਰਕਸ਼ੀਲ' ਪਰਚਾ ਕਿਸੇ ਲੇਖਕ ਮਿੱਤਰਵੱਲ ਵੇਖਿਆ, ਵਿਚੋਂ ਪੜ੍ਹਿਆ। ਰੈਸ਼ਨਲਿਸਟ ਸੋਸਾਇਟੀ ਪੰਜਾਬ ਬਾਰੇ ਜਾਣਕਾਰੀ ਮਿਲੀ। ਪਤਾ ਲੱਗਾ ਕਿ ਹਿੰਦੁਸਤਾਨ ਦੇ ਹੋਰ ਹਿੱਸਿਆਂ ਵਿੱਚ ਵੀ ਇਹੋ ਜਿਹੀਆਂ ਸੋਸਾਇਟੀਆਂ ਹਨ, ਜਾਣ ਕੇ ਅਤੀ ਖੁਸ਼ੀ ਹੋਈ।

ਸਾਡਾ ਹਿੰਦੁਸਤਾਨ ਵਹਿਮਾਂ ਭਰਮਾਂ ਵਿਚ ਫਸਿਆ ਪਿਆ ਹੈ। ਤਰਕ ਨਾਲ ਤਾਂ ਸੋਚਦੇ ਹੀ ਨਹੀਂ ਲੋਕ। ਫਿਰ ਅੱਜ ਦੇ ਜ਼ਮਾਨੇ ਵਿੱਚ ਧਰਮ ਤਾਂ ਹੱਥ ਕੰਡਾ ਬਣ ਗਿਆ ਹੈ, ਬਹੁਤੇ ਸਾਰੇ ਉਲੂ ਸਿੱਧੇ ਕਰਨ ਲਈ, ਕਿਧਰੇ ਗੈਰ ਕਾਨੂੰਨੀ ਢੰਗ ਨਾਲ ਜ਼ਮੀਨ ਹਥਿਆਉਣੀ ਹੋਵੇ, ਕੋਈ ਕਰਾਮਾਤੀ ਬਾਬਾ ਬਿਠਾ ਦਿਉ, ਕੋਈ ਮੂਰਤੀ ਰੱਖ ਦਿਉ। ਫਿਰ ਰਾਜਨੀਤੀ ਲਈ ਧਰਮ ਕਿੰਨਾ ਵਧੀਆ ਹਥਿਆਰ ਹੈ ਅੱਜ ਕੱਲ੍ਹ! ਧਰਮ ਦੀ ਸਮਝ ਵਿੱਚ ਗੁੰਡਾਗਰਦੀ, ਲੁੱਟ ਖਸੁੱਟ, ਸੰਤਗਿਰੀ ਆਮ ਹੈ। ਫਿਰ ਅੱਜ ਦੇ ਹਾਲਾਤ ਵਿੱਚ ਤੁਸਾਂ ਇਹੋ ਜਿਹਾ ਪਰਚਾ ਕੱਢਿਆ ਹਿੰਮਤ ਹੈ ਤੁਹਾਡੀ। ਇਸਨੂੰ ਹੋਰ ਚੰਗੇ ਉਚ ਪੱਧਰ ਦਾ ਪਰਚਾ ਬਣਾ ਦੇਵੋ। ਇਹੀ ਇੱਛਾ ਹੈ।

ਰਾਜਿੰਦਰ ਕੌਰ
ਨਵੀਂ ਦਿੱਲੀ

ਰੈਸ਼ਨਲਿਸਟ ਸੋਸਾਇਟੀ ਪੰਜਾਬ ਦਾ ਮਾਸਿਕ ਪੱਤਰ 'ਤਰਕਸ਼ੀਲ' ਪੜ੍ਹਿਆ। ਮਾਨਸਿਕ ਰੋਗਾਂ ਦਾ ਵਿਗਿਆਨ ਵਿਸ਼ਲੇਸ਼ਣ ਕਰਕੇ ਜਿਸ ਤਰੀਕੇ ਨਾਲ ਇਲਾਜ ਕੀਤਾ ਗਿਆ ਹੈ ਬਹੁਤ ਸ਼ਲਾਘਾਯੋਗ ਹੈ। ਹਿਪਨੋਟਿਜ਼ਮ ਬਾਬਤ ਦਿੱਤੀ ਗਈ ਜਾਣਕਾਰੀ ਬਹੁਤ ਵਧੀਆ ਸੀ।

ਰਾਜਸਥਾਨ ਦੇ ਜਿਸ ਇਲਾਕੇ ਵਿੱਚ ਮੈਂ ਰਹਿੰਦਾ ਹਾਂ ਉਥੇ ਲੋਕਾਂ ਵਿੱਚ ਅੰਧ-ਵਿਸ਼ਵਾਸ਼ ਪੰਜਾਬ ਦੇ ਮੁਕਾਬਲੇ



ਬਹੁਤੇ ਜ਼ਿਆਦਾ ਫੈਲੇ ਹੋਏ ਹਨ। ਮੈਂ ਸੋਚਿਆ ਹੈ ਕਿ ਰੈਸ਼ਨਲਿਸ਼ਟ ਸੋਸਾਇਟੀ ਵਲੋਂ ਦਿੱਤੀ ਗਈ ਚਣੌਤੀ ਨੂੰ ਇਥੇ ਵੀ ਲੋਕਾਂ ਸਾਂਹਮਣੇ ਪੇਸ਼ ਕੀਤਾ ਜਾਵੇ। ਸੋ ਤੁਸੀਂ ਮੈਨੂੰ ਹਿੰਦੀ ਵਿਚ ਚਣੌਤੀ ਵਾਲਾ ਪੋਸਟਰ ਭੇਜੋ।

ਹਰਮੇਲ ਸਿੰਘ
ਪਤਰੋੜਾਂ (ਰਾਜਸਥਾਨ)

— ਤਰਕਸ਼ੀਲ ਨੂੰ ਵੱਧ ਤੋਂ ਵੱਧ ਸਕੂਲਾਂ ਕਾਲਜਾਂ ਤੇ ਕੋਨੇ ਕੋਨੇ ਵਿਚ ਪਹੁੰਚਾਉਣ ਦੀ ਕ੍ਰਿਪਾਲਤਾ ਕਰੋ। ਅਨਪੜ੍ਹ ਜਨਤਾ ਵਿਚ ਜਾਗਰਤੀ ਲਿਆਉਣ ਲਈ ਵੱਖ-ਵੱਖ ਇਲਾਕਿਆਂ ਵਿਚ ਡਰਾਮਾ ਮੰਡਲੀਆਂ ਤਿਆਰ ਕਰਵਾਉ। ਤਰਕਸ਼ੀਲ ਵਿਚ ਭਗਤ ਸਿੰਘ ਦਾ ਲੇਖ 'ਮੈਂ ਨਾਸਤਿਕ ਕਿਉਂ ਹਾਂ' ਜ਼ਰੂਰ ਦਿਓ ਅਤੇ ਅਜਿਹੇ ਵਿਗਿਆਨਕ ਲੇਖ ਜ਼ਰੂਰ ਦਿੰਦੇ ਰਿਹਾ ਕਰੋ ਜੋ ਮੌਜਦਾ ਸਮੇਂ ਵਿਚ ਸਹੀ ਰਾਹ ਦਿਖਾਉਣ ਵਿਚ ਵਧ ਤੋਂ ਵੱਧ ਮਦਦ ਕਰਨ।

— ਇਸ ਤਰਾਂ ਇਕ ਦਿਨ ਜ਼ਰੂਰ ਆਵੇਗਾ ਜਿਸ ਦਿਨ ਟਾਈਟਲ ਦੀ ਤਰਾਂ 'ਤਰਕਸ਼ੀਲ' ਵਿਚਲੀ ਸਚਾਈ ਦੀ ਲਾਟ ਇੰਨੀ ਬਲ ਪਵੇਗੀ ਕਿ ਹਰ ਤਰਾਂ ਦਾ ਅੰਧ ਵਿਸ਼ਵਾਸ਼ ਫੈਲਾਉਣ ਵਾਲੇ ਇਸ ਦੇ ਸੇਕ ਨੂੰ ਝੱਲ ਨਹੀਂ ਸਕਣਗੇ ਅਤੇ ਖਤਮ ਹੋ ਜਾਣਗੇ।

ਅਵਤਾਰ ਸਿੰਘ-ਮਨਜੀਤ ਸਿੰਗ
ਸੋਹੀਆਂ (ਲੁਧਿਆਣਾ)

— ਤੁਹਾਡੀ ਅਣਥੱਕ ਮਿਹਨਤ ਨਾਲ ਅੱਜ ਤਰਕਸ਼ੀਲ ਨੇ ਪੰਜਾਬ ਦੇ ਲੋਕਾਂ ਵਿਚ ਵਿਸ਼ੇਸ਼ ਥਾਂ ਬਣਾ ਲਈ ਹੈ। ਹਰ ਅੰਕ ਪਿਛਲੇ ਅੰਕ ਨਾਲੋਂ ਚੰਗਾਂ ਹੀ ਨਿਕਲ ਰਿਹਾ ਹੈ। ਪਰਚੇ ਵਿਚ ਤੁਸੀਂ ਵਹਿਮਾਂ ਭਰਮਾਂ ਤੇ ਮਿਥਿਹਾਸਕ ਘਟਨਾਵਾਂ ਦੇ ਖਿਲਾਫ਼ ਵਿਗਿਆਨਕ ਨਜ਼ਰੀਏ ਤੋਂ ਆਪਣੇ ਤੇ ਬਾਹਰਲੇ ਲੇਖਕਾਂ ਦੀਆਂ ਲਿਖਿਆਂ ਕਿਤਾਬਾਂ ਦੀ ਜਾਣਕਾਰੀ ਜ਼ਰੂਰ ਦਿਆ ਕਰੋ ਤਾਂ ਜੋ ਪਾਠਕ ਆਪਣੇ ਆਪ ਨੂੰ ਹੋਰ ਗਿਆਨ ਨਾਲ ਲੈਸ ਕਰ ਸਕਣ।

ਰਾਜਵਿੰਦਰ ਮਾਨਸਾ

— ਹੁਣੇ ਹੁਣੇ ਦੂਰਦਰਸ਼ਨ ਜਲੰਧਰ ਤੋਂ ਜੋਤਸ਼ੀ ਰਾਕੇਸ਼ ਕੁਮਾਰ ਸ਼ਰਮਾ ਦੀ ਇੰਟਰਵਿਊ ਸੁਣਕੇ ਹਟੇ ਹਾਂ ਜਿਸ ਵਿਚ ਕਾਫੀ ਊਟ-ਪਟਾਂਗ ਸੁਣਨ ਨੂੰ ਮਿਲਿਆ ਤੇ ਸੁਣਕੇ ਗੁੱਸਾ ਵੀ ਆਇਆ। ਜਦੋਂ ਕਿ ਜੋਤਿਸ਼ ਕੋਈ ਵਿਗਿਆਨ ਹੀ ਨਹੀਂ ਤਾਂ ਫਿਰ ਟੀ. ਵੀ. ਤੋਂ ਇਹੋ ਜਿਹੀਆਂ ਗੱਲਾਂ ਸੁਣਨ ਨੂੰ ਮਿਲਣ, ਇਹ ਬਹੁਤ ਗਲਤ ਹੈ। ਤੁਹਾਨੂੰ 'ਤਰਕਸ਼ੀਲ' ਵਿਚ ਇਸਦਾ ਨੋਟਿਸ ਲੈਣਾ ਚਾਹੀਦਾ ਹੈ।

ਰੁਪਿੰਦਰ ਸ਼ਰਮਾ
ਮੰਡੇਰ-ਜ਼ਿਲ੍ਹਾ ਬਠਿੰਡਾ

(ਇਸ ਸਬੰਧੀ ਇਸ ਇੰਟਰਵਿਊ ਦੀ ਚੀਰ ਫਾੜ ਕਰਦਾ ਇਕ ਪਾਠਕ ਸਾਥੀ ਵਲੋਂ ਭੇਜਿਆ ਗਿਆ ਲੇਖ ਇਸੇ ਅੰਕ ਵਿਚ ਲਾਇਆ ਜਾ ਰਿਹਾ ਹੈ)

— 0 —

## ਸਾਧ ਬੂਬਨਾ

ਛੋੜ ਕੇ ਭਰਿੰਡ ਰੰਗੀਆਂ, ਕਿੱਥੇ ਜਾਏਂਗਾ ਬੂਬਨਿਆਂ ਸਾਧਾ।
ਰਤਾ ਨ ਸ਼ਰਮ ਖਾਂਵਦਾ, ਗੱਲਾਂ 2 ਵਿੱਚ ਕਰੀਂ ਜਾਵੇ ਵਾਧਾ।
ਤੇਰੇ ਜਿਹੇ ਸਾਧ ਬਣਦੇ, ਜਦੋਂ ਮੁਕਦੇ ਘੜੇ ਚੋਂ ਦਾਣੇ।
ਉਪਰੋਂ ਅਤੀਤ ਜਾਪਦੇ, ਪਰ ਅਗੋ ਪਿਛੇ ਰੋਂਦੇ ਨੇ ਨਿਆਣੇ।
ਉਨਾਂ ਨੇ ਕੀ ਜੋਗ ਪਾਉਣਾ, ਜਿੰਨ੍ਹਾਂ ਮੰਗ ਕੇ ਬਗਾਨਿਆਂ ਦਾ ਖਾਧਾ।
ਛੋੜ ਕੇ ਭਰਿੰਡ ਰੰਗੀਆਂ..............।
ਮਾਲਾ ਵਿੱਚ ਕਰਾਮਾਤ ਨਾ, ਨਵੇਂ ਯੁੱਗ ਦੇ ਲੋਕ ਇਹ ਆਂਹਦੇ
ਕਰਾਮਾਤ ਕਾਮਿਆਂ ਦੀ ਜਿਹੜੇ ਮਿੱਟੀ ਵਿਚੋਂ ਸੋਨਾ ਨੇ ਉਗਾਂਦੇ
ਛੋੜ ਕੇ ਭਰਿੰਡ ਰੰਗੀਆਂ..........................।
ਖਾਕ ਦਰ ਖਾਕ ਹੋਏ ਤੋਂ ਬਿਨਾਂ, ਤਨ ਉਤੇ ਖਾਕ ਨਹੀਂ ਫੱਬਦੀ।
ਤੇਰੀ ਤਾਂ 'ਉਦਾਸੀ' ਵਿੱਚ ਵੇ, ਮੈਨੂੰ ਡਾਹਢੀ ਏ ਸ਼ਰਾਰਤ ਲਗਦੀ।
ਕਾਸੇ ਨੂੰ ਕੀ ਭੱਠ ਪਾਵਣਾ, ਜੀਹਦੇ ਵਿੱਚ ਨਾ ਲੋਕ ਮਰਿਆਦਾ
ਛੋੜ ਕੇ ਭਰਿੰਡ ਰੰਗੀਆਂ, ਕਿਥੇ ਜਾਏਂਗਾ ਬੂਬਨਿਆ ਸਾਧਾ।

('ਲਹੂ ਭਿੱਜੇ ਬੋਲ' 'ਚੋਂ')

## ਪ੍ਰੈੱਸ ਨੋਟ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੂਬਾ ਕਮੇਟੀ ਦੀ ਮੀਟਿੰਗ ਵਿੱਚ, ਸ਼ਰਾਬ ਅਤੇ ਹੋਰ ਕਿਸੇ ਤਰ੍ਹਾਂ ਦੇ ਨਸ਼ਿਆਂ ਤੋਂ ਬਚਣ ਲਈ ਇੱਕ ਮਤਾ ਪਾਸ ਕੀਤਾ ਗਿਆ। ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਕੋਈ ਵੀ ਮੈਂਬਰ ਪਬਲਿਕ ਜਗਾ ਤੇ ਸ਼ਰਾਬ ਅਤੇ ਬੀੜੀ ਸਿਗਰਟ ਆਦਿ ਨਹੀਂ ਪੀਵੇਗਾ।

ਸੂਬਾ ਕਮੇਟੀ ਨੇ ਇਹ ਵੀ ਵਿਚਾਰ ਕੀਤਾ ਕਿ ਹਰ ਮੈਂਬਰ ਨੂੰ ਹਰ ਤਰ੍ਹਾਂ ਦੇ ਸਰੀਰ ਨਾਸ਼ਕ ਤੇ ਦਿਮਾਗ ਨਾਸਕ ਨਸ਼ੇ ਤੋਂ ਬਚਣਾ ਹੀ ਚਾਹੀਦਾ ਹੈ।

# ਜਦੋਂ ਭੂਤ ਪ੍ਰਗਟ ਹੋਏ !

ਗੁਰਮੀਤ ਸੈਣੀ ਹਿਯਾਤਪੁਰੀ

ਮੈਂ ਆਪਣੇ ਦੋਸਤ ਜਤਿੰਦਰ ਦੇ ਨਾਲ ਘਰਾਟਾਂ ਵਾਲੇ ਸਾਧ ਕੋਲ ਪਹੁੰਚ ਗਿਆ। ਉਥੇ ਕਾਫੀ ਭੀੜ ਸੀ। ਲੋਕ ਇੱਕ ਦੂਜੇ ਤੋਂ ਪਹਿਲਾਂ ਚੜਾਵਾ ਚੜ੍ਹਾ ਰਹੇ ਸਨ। ਦੇਖਣ ਤੇ ਬਾਬੇ ਦਾ ਹੁਲੀਆ ਬੜਾ ਡਰਾਉਣਾ ਜਿਹਾ ਲੱਗਾ। ਭਗਵੇਂ ਕਪੜੇ, ਕਾਲਾ ਸ਼ਾਹ ਰੰਗ, ਸਿਰ ਸੁਆਹ ਤੇ ਲਾਲ 2 ਅੱਖਾਂ ਕੱਢ ਕੇ ਉਹ ਕਿਸੇ ਨੂੰ ਕਹਿ ਰਿਹਾ ਸੀ, "ਤੇਰੇ ਤੇ ਕਾਲੀ ਮਾਂ ਦੀ ਕਰੋਪੀ ਐ। ਤੂੰ ਮਾਂ ਦੀ ਜਗ੍ਹਾ ਵੱਲ ਨੂੰ ਮੂੰਹ ਕਰਕੇ ਕਿਤੇ ਮੂਤ ਦਿੱਤਾ ਏ...।" ਤੇ ਪੁੱਛਣ ਵਾਲਾ ਮਿੰਨਤਾਂ ਤਰਲੇ ਕਰ ਰਿਹਾ ਸੀ ਕਿ ਕਿਸੇ ਤਰ੍ਹਾਂ ਜਾਨ ਬਖਸ਼ੀ ਕਰੋ। "ਜੋ ਕਹੋ ਮੈਂ ਹਾਜਰ ਕਰਾਂਗਾ। ਮੇਰੇ ਘਰ ਵਿੱਚ ਬੜਾ ਕਲੇਸ਼ ਰਹਿੰਦਾ ਏ। ਕ੍ਰਿਪਾ ਕਰਕੇ ਮੈਨੂੰ...।"

ਤੇ ਫੇਰ ਉਹਨੇ ਇੱਕਵੰਜਾ ਰੁਪਏ ਕੱਢ ਕੇ ਬਾਬਾ ਜੀ ਅੱਗੇ ਮੱਥਾ ਟੇਕਿਆ, ਤਾਂ ਬਾਬੇ ਨੇ ਹੱਥ ਤੇ ਸਰ੍ਹੋਂ ਜਮਾ ਕੇ ਦੱਸੀ। ਉਹਦੇ ਕੋਲ ਬੈਠੇ ਇੱਕ ਵਿਅਕਤੀ ਨੂੰ ਕਾਪੀ ਚੋਂ ਕਾਗਜ਼ ਕੱਢਣ ਲਈ ਕਿਹਾ ਜਦ ਉਹਨੇ ਕਾਗਜ਼ ਹਵ ਲੇ ਕਰ ਦਿੱਤਾ ਤਾਂ ਬਾਬੇ ਨੇ ਸੂਅ ਮੰਤਰ! ਸੂਅ ਮੰਤਰ !! ਕਰਦਿਆਂ ਸਾਹਮਣੇ ਲੱਗੀ ਅੱਗ ਦੀ ਧੂਣੀ ਉਪਰੋਂ ਘੁਮਾ ਕੇ ਉਂਜ ਹੀ ਦੋਵਾਂ ਹੱਥਾਂ ਵਿਚਕਾਰ ਘੁਟੇ ਹੋਏ ਕਾਗਜ ਤੇ ਫੂਕਾਂ ਮਾਰ 2 ਮੰਤਰ ਪੜ੍ਹਨਾ ਸ਼ੁਰੂ ਕਰ ਦਿੱਤਾ। ਕੁਝ ਦੇਰ ਬਾਦ ਉਹਨੇ ਸਫੇਦ ਕਾਗਜ਼ ਨੂੰ ਜਦ ਲੋਕਾਂ ਸਾਹਮਣੇ ਪੇਸ਼ ਕੀਤਾ ਤਾਂ ਕਾਗਜ਼ ਉਪਰ ਕਾਲੀ ਦੀ ਫੋਟੋ ਸਪਸ਼ਟ ਦਿਖਾਈ ਦੇ ਰਹੀ ਸੀ। ਕੋਲ ਬੈਠੇ ਆਦਮੀਆਂ ਦੇ ਮੂਹੋਂ ਇੱਕ ਵਾਰ ਤਾਂ ਆਪ ਮੁਹਾਰੇ ਹੀ ਨਿਕਲ ਗਿਆ 'ਜੈਕਾਰਾ ਖੱਪਰਾਂ ਵਾਲੀ ਦਾ...।'

ਇਸ ਤਰ੍ਹਾਂ ਉਹਨੇ ਕੁਝ ਵੱਖ 2 ਕਿਸਮ ਦੇ ਆਦਮੀਆਂ ਵਿਚੋਂ ਵੱਖ 2 ਤਰ੍ਹਾਂ ਦੇ ਭੂਤ ਪ੍ਰੇਤ ਕੱਢ ਕੇ ਕਾਗਜ ਤੇ ਲਿਆ ਦਿਖਾਏ। ਇੱਕ ਆਦਮੀ ਦੇ ਭੂਤ ਕੱਢਣ ਲੱਗਿਆ ਜਦ ਉਹਨੇ ਕੋਲ ਬੈਠੇ ਆਦਮੀ ਨੂੰ ਕਾਪੀ ਵਿਚੋਂ ਕਾਗਜ਼ ਕੱਢਣ ਲਈ ਕਿਹਾ ਤਾ ਮੈਂ ਕੋਲ ਬੈਠਿਆਂ ਸੁਭਾਵਕ ਹੀ ਆਪਣੀ ਡਾਇਰੀ ਵਿਚੋਂ ਕਾਗਜ਼ ਫਾੜ ਕੇ ਉਹਦੇ ਹਵਾਲੇ ਕਰ ਦਿੱਤਾ। ਪਰ ਉਸ ਮੇਰੇ ਵਾਲੇ ਕਾਗਜ਼ ਵੱਲ ਬਿਨਾਂ ਧਿਆਨ ਕੀਤਿਆਂ ਹੀ ਉਸ ਕਾਪੀ ਵਾਲੇ ਕਾਗਜ਼ ਤੇ ਭੂਤ ਪ੍ਰਗਟ ਕਰਨਾ ਚਾਹਿਆ। ਜਿਸ ਨਾਲ ਮੈਨੂੰ ਕੁਝ ਸ਼ੱਕ ਜਿਹਾ ਹੋਇਆ। ਮੈਂ ਉਹਨੂੰ ਇੱਕ ਵਾਰ ਫਿਰ ਆਪਣੇ ਵਾਲੇ ਕਾਗਜ਼ ਤੇ ਅਜਿਹਾ ਕਰਨ ਦੀ ਜ਼ਿੱਦ ਕੀਤੀ, ਤਾਂ ਉਹਦਾ ਇੱਕ ਚੇਲਾ ਮੈਨੂੰ ਉਠਾ ਕੇ ਇੱਕ ਪਾਸੇ ਲੈ ਗਿਆ ਤੇ ਕਹਿਣ ਲੱਗਾ ਕਿ ਕਿਸੇ ਦੇ ਰੁਜ਼ਗਾਰ ਵਿੱਚ ਲੱਤ ਨਹੀਂ ਮਾਰੀਦੀ। ਜਦੋਂ ਪੈ ਉਹਨੂੰ ਇਸ ਡਰਾਮੇ ਬਾਰੇ ਪੁੱਛਿਆ ਤਾਂ ਉਹਨੇ ਨਾਂਹ ਨੁਕਰ ਕਰਨੀ ਚਾਹੀ। ਪਰ ਮੇਰੀ ਇਸ ਧਮਕੀ ਨਾਲ ਕਿ ਨਹੀਂ ਤਾਂ ਮੈਂ ਲੋਕਾਂ ਵਿੱਚ ਬੋਲਾਂਗਾ ਤੇ ਉਹਨੇ ਸਭ ਕੁੱਝ ਸਾਫ 2 ਦੱਸ ਦਿੱਤਾ। ਉਹਨੇ ਦੱਸਿਆ ਕਿ ਕਾਪੀ ਤੇ ਪਹਿਲਾਂ ਹੀ ਤਸਵੀਰਾਂ ਵਾਹੀਆਂ ਹੋਈਆਂ ਹਨ ਤੇ ਸਿਆਹੀ ਨਾਲ ਕਾਗਜ ਦੇ ਕੋਨੇ ਤੇ ਪੰਨਾ ਨੰ: ਲਿਖਿਆ ਹੈ। ਉਹਨੇ ਦੱਸਿਆ ਕਿ ਜਦੋਂ ਬਾਬਾ ਜੀ ਕਿਸੇ ਭੂਤ ਜਾਂ ਦੇਵੀ ਦੇਵਤੇ ਦਾ ਨਾਂ ਲੈਂਦੇ ਨੇ ਤਾਂ ਅਸੀਂ (ਉਨ੍ਹਾਂ ਦੇ ਚੇਲੇ) ਨੰਬਰਾਂ ਦੀਆਂ ਨਿਸ਼ਾਨੀਆਂ ਮੁਤਾਬਕ ਉਹੀ ਕਾਗਜ਼ਾਂ ਦੇ ਦਿੰਦੇ ਹਾਂ। ਤੇ ਅਖੀਰ ਉਹਨੇ ਭੂਤ ਪ੍ਰਗਟ ਕਰਨ ਦੀ ਵਿਧੀ ਬਾਰੇ ਦੱਸਦਿਆਂ ਕਿਹਾ ਕਿ ਕਾਗਜ ਤੇ ਜੋ ਤਸਵੀਰਾਂ ਵਾਹੀਆਂ ਹੁੰਦੀਆਂ ਨੇ ਉਹ ਨਿੰਬੂ ਜਾਂ ਪਿਆਜ਼ ਦੇ ਰਸ ਨਾਲ ਵਾਹ ਕੇ ਸੁਕਾਈਆਂ ਹੁੰਦੀਆਂ ਹਨ। ਜੋ ਕਿ ਪਹਿਲਾਂ ਨਜ਼ਰ ਨਹੀਂ ਆਉਂਦੀਆਂ। ਕਾਗਜ ਬਿਲਕੁਲ ਸਾਫ ਨਜ਼ਰ ਆਉਂਦਾ ਹੈ। ਪਰ ਜਦ 'ਬਾਬਾ ਜੀ' ਸੂਅ ਮੰਤਰ ! ਸੂਅ ਮੰਤਰ ਕਰਦੇ ਅੱਗ ਦੀ ਧੂਣੀ ਉਪਰੋਂ ਘੁੰਮਾਂਦੇ ਹਨ ਤਾਂ ਸੇਕ ਨਾਲ ਕਾਗਜ਼ ਤੇ ਤਸਵੀਰਾਂ ਨਜ਼ਰ ਆਉਣ ਲੱਗ ਪੈਂਦੀਆਂ ਹਨ।

**ਰਚਨਾਵਾਂ, ਰਿਪੋਰਟਾਂ ਭੇਜਣ ਵਾਲੇ ਸਾਥੀਆਂ ਨੂੰ ਅਪੀਲ ਹੈ ਕਿ ਉਹ ਲਿਖਤ ਨੂੰ ਖੁਸ਼ਖਤ (ਸਾਫ-ਸੁਥਰਾ) ਕਰਕੇ ਪੇਪਰ ਦੇ ਇਕ ਪਾਸੇ ਹੀ ਲਿਖ ਕੇ ਭੇਜਿਆ ਕਰਨ।**



# ਸ਼ੰਕਾ ਨਵਿਰਤੀਆਂ

## ਵਾਲ ਨਿਰਜੀਵ ਹਨ ਜਾਂ ਸੰਜੀਵ ?

ਭੂਪਿੰਦਰ ਸਿੰਘ ਸੰਧੂ (ਬਠਿੰਡਾ)

★ ਵਾਲਾਂ ਦੀਆਂ ਜੜਾਂ ਤਾਂ ਸੰਜੀਵ ਹਨ ਅਤੇ ਉਨ੍ਹਾਂ ਨੂੰ ਖੂਨ ਦੀ ਸਪਲਾਈ ਹੁੰਦੀ ਹੈ, ਉਹ ਸਰੀਰ ਵਿਚੋਂ ਖੁਰਾਕ ਲੈ ਕੇ ਵਾਲਾਂ ਨੂੰ ਵਧਾਉਂਦੀਆਂ ਹਨ ਪਰ ਵਾਲ ਨਿਰਜੀਵ ਹਨ ਕਿਉਂਕਿ ਉਨ੍ਹਾਂ ਵਿਚ ਖੂਨ ਦੀਆਂ ਕੋਸ਼ਕਾਵਾਂ ਨਹੀਂ ਹਨ ਜਿਸ ਤਰ੍ਹਾਂ ਨਹੁੰ ਉਥੋਂ ਤੱਕ ਸਜੀਵ ਹਨ ਜਿੱਥੋਂ ਤੱਕ ਉਨ੍ਹਾਂ ਨੂੰ ਖੂਨ ਦੀ ਸਪਲਾਈ ਹੁੰਦੀ ਹੈ। ਪਰ ਉਸ ਤੋਂ ਅੱਗੇ ਨਿਰਜੀਵ ਹਨ।

2 (a) ਆਮ ਗੱਲ ਚਲਦੀ ਰਹਿੰਦੀ ਹੈ ਕਿ ਕਿਸੇ ਦੇਸ਼ ਵਿਚ ਸ਼ੀਸ਼ੇ ਦੇ ਬੰਦ ਕਮਰੇ ਵਿਚ ਆਦਮੀ ਨੂੰ ਮਾਰਿਆ ਗਿਆ ਅਤੇ ਉਸ ਦੀ ਆਤਮਾ ਸ਼ੀਸ਼ਾ ਤੋੜ ਕੇ ਬਾਹਰ ਨਿੱਕਲ ਆਈ। ਕੀ ਇਹ ਠੀਕ ਹੈ ? ਤਾਂ ਕਿਵੇਂ ਅਤੇ ਕਿਸ ਦੇਸ਼ ਵਿਚ ਇਹ ਪ੍ਰਯੋਗ ਕੀਤਾ ਗਿਆ ਸੀ।

(b) ਅਸੀਂ ਮਸ਼ੀਨਰੀ ਨੂੰ ਦੁਬਾਰਾ ਠੀਕ ਕਰਕੇ ਚਲਾ ਸਕਦੇ ਹਾਂ ਪ੍ਰੰਤੂ ਮਰੇ ਹੋਏ ਜੀਵ ਨੂੰ ਕਿਉਂ ਨਹੀਂ ਦੁਬਾਰਾ ਜਿਉਂਦਾ ਕਰ ਸਕਦੇ ?

ਗੁਰਤੇਜ ਸਿੰਘ ਢਿਲੋਂ
ਬਲਬੀਰ ਸਿੰਘ ਖਟੜਾ
ਆਈ. ਟੀ. ਆਈ. ਲੁਧਿਆਣਾ।

——

★ (a) ਇਹ ਇਕ ਗਪੌੜ ਹੀ ਹੈ। ਕਿਉਂਕਿ ਸਾਡੀ ਜਾਣਕਾਰੀ ਅਨੁਸਾਰ ਕੋਈ ਵੀ ਆਦਮੀ ਇਹ ਨਹੀਂ ਦੱਸ ਸਕਿਆ ਕਿ ਇਹ ਤਜ਼ਰਬਾ ਕਦੋਂ ਅਤੇ ਕਿੱਥੇ ਹੋਇਆ ਕਿਸਨੇ ਕੀਤਾ ਅਤੇ ਕਿਹੜੇ ਅਖਬਾਰ, ਰਸਾਲੇ ਜਾਂ ਕਿਤਾਬ ਵਿਚ ਦਰਜ ਹੈ। ਜੇਕਰ ਆਤਮਾ ਹਰ ਜੀਵ ਵਿਚ ਹੁੰਦੀ ਹੈ ਤਾਂ ਕਿਸੇ ਨਿੱਕੇ ਜੀਵ ਨੂੰ ਸ਼ੀਸ਼ੇ ਦੇ ਬਰਤਨ ਵਿਚ ਬੰਦ ਕਰਕੇ ਮਾਰਨ ਨਾਲ ਉਹ ਸ਼ੀਸ਼ਾ ਤੋੜ ਕੇ ਬਾਹਰ ਨਿੱਕਲ ਆਵੇਗੀ। ਇਹ ਤੁਸੀਂ ਆਪ ਵੀ ਕਿਸੇ ਜੀਵ ਵਗੈਰਾ ਨੂੰ ਬੋਤਲ ਵਿਚ ਬੰਦ ਕਰਕੇ ਦੇਖ ਸਕਦੇ ਹੋ।

(b) ਮਸ਼ੀਨਰੀ ਮਨੁੱਖ ਦੁਆਰਾ ਬਣਾਈ ਜਾਂਦੀ ਹੈ ਅਤੇ ਉਸ ਵਿਚ ਪਏ ਨੁਕਸ ਨੂੰ ਮਨੁੱਖ ਹੀ ਠੀਕ ਕਰ ਸਕਦਾ ਹੈ। ਜੇਕਰ ਖਰਾਬ ਮਸ਼ੀਨ ਨੂੰ ਅਸੀਂ ਉਵੇਂ ਹੀ ਪਿਆ ਰਹਿਣ ਦੇਈਏ ਤਾਂ ਉਸ ਵਿਚ ਕੋਈ ਪ੍ਰੀਵਰਤਨ ਨਹੀਂ ਹੁੰਦਾ। ਜਿਉਂ ਹੀ ਕਿਸੇ ਜੀਵ ਦੀ ਸਾਹ ਕਿਰਿਆ ਰੁਕ ਜਾਂਦੀ ਹੈ ਤਾਂ ਉਸ ਵਿਚ ਆਕਸੀਕਰਨ ਦੀ ਕਿਰਿਆ ਬੰਦ ਹੋ ਜਾਂਦੀ ਹੈ ਅਤੇ ਉਸ ਦੇ ਸੈੱਲਾਂ ਵਿਚ ਨਾ ਮੁੜਨ ਯੋਗ ਰਸਾਇਣਕ ਕਿਰਿਆਵਾਂ ਸ਼ੁਰੂ ਹੋ ਜਾਂਦੀਆਂ ਹਨ, ਜਿਨ੍ਹਾਂ, ਨਾਲ ਉਸਦੇ ਸਾਰੇ ਸੈੱਲ ਮਰ ਜਾਂਦੇ ਹਨ। ਜੇਕਰ ਕਿਸੇ ਜੀਵ ਦੇ ਸਰੀਰ ਨੂੰ ਮਰਨ ਉਪਰੰਤ ਫੌਰਨ ਹੀ ਅਜਿਹੀਆਂ ਹਾਲਤਾਂ ਵਿਚ ਰੱਖਿਆ ਜਾਵੇ ਕਿ ਉਸ ਦੇ ਸੈੱਲਾਂ ਵਿਚ ਕੋਈ ਨਾ ਮੁੜਨ ਯੋਗ (ਰਸਾਇਣਕ) ਪ੍ਰੀਵਰਤਨ ਨਾ ਹੋਵੇ ਤਾਂ ਉਸ ਜੀਵ ਨੂੰ ਮੁੜ ਜਿਉਂਦਾ ਕੀਤਾ ਜਾ ਸਕਦਾ ਹੈ। ਜਿਸ ਤਰ੍ਹਾਂ ਨਕਲੀ ਗਰਭਦਾਨ ਲਈ ਵੀਰਜ ਤਰਲ ਨਾਈਟ੍ਰੋਜਨ ਵਿਚ ਰੱਖਿਆ ਜਾਂਦਾ ਹੈ ਜਿਸ ਵਿਚ ਉਸ ਵਿਚਲੇ ਸਾਰੇ ਨਰ ਅੰਸ਼ ਮਰ ਜਾਂਦੇ ਹਨ ਪਰ ਜਦੋਂ ਉਨ੍ਹਾਂ ਨੂੰ ਸਾਧਾਰਣ ਤਾਪਮਾਨ ਤੇ ਲਿਆ ਦਾ ਜਾਂਦਾ ਹੈ ਤਾਂ ਉਹ ਫਿਰ ਜਿਉਂਦੇ ਹੋ ਜਾਂਦਾ ਹਨ। (ਹੋਰ ਉਦਾਹਰਣਾਂ ਲਈ ਵੇਖੋ ਤਰਕਸ਼ੀਲ ਅੰਕ 4 ਵਿਚ 'ਪੁਨਰਜਨਮ' ਬਾਰੇ ਲੇਖ, ਇਸ ਵਿਸ਼ੇ ਨਾਲ ਸਬੰਧਿਤ ਮਰ ਚੁੱਕੇ ਰੂਸੀ ਵਿਗਿਆਨੀ ਨੂੰ ਦੁਆਰਾ ਜਿਉਂਦਾ ਕਰਨ ਦੀ ਰਿਪੋਰਟ ਅਗਲੇ ਅੰਕ ਵਿਚ ਛਾਪੀ ਜਾਵੇਗੀ।

3. 'ਸਿਆਣੇ' ਸਾਰੀ ਰਾਤ ਸਿਰ ਘੁਮਾਉਂਦੇ ਰਹਿੰਦੇ ਹਨ, ਉਨ੍ਹਾਂ ਦੀਆਂ ਸਿਰ ਜਾਂ ਗਰਦਨ ਦੀਆਂ ਨਾੜਾਂ ਨਹੀਂ ਦੁਖਦੀਆਂ ਜਦ ਕਿ ਆਮ ਆਦਮੀ ਸਿਰ ਘੁਮਾਵੇ ਤਾਂ ਇਹ ਦੁਖਣ ਪੈ ਲੱਗ ਲੈਂਦੀਆਂ ਹਨ?

★ 'ਸਿਆਣੇ' ਜਾਂ ਮਰੀਜ਼ ਚੇਤਨ ਜਾਂ ਅਚੇਤ ਦੋ ਹਾਲਤਾਂ ਵਿਚ ਸਿਰ ਘੁਮਾਉਂਦੇ ਹਨ। ਚੇਤਨ ਅਵੱਸਥਾ ਵਿਚ ਉਹ ਨਸ਼ਿਆਂ ਦੀ ਵਰਤੋਂ ਕਰਨ ਨਾਲ ਥਕਾਵਟ ਦਾ ਅਹਿਸਾਸ ਹੀ ਘੱਟ ਹੁੰਦਾ ਹੈ। ਦੂਸਰਾ ਜਦੋਂ ਉਹ ਸਿਰ ਘੁੰਮਾਉਂਦੇ ਹਨ ਤਾਂ ਆਪਣੇ ਵਾਲਾਂ ਨੂੰ ਖੋਲ੍ਹ ਲੈਂਦੇ ਹਨ ਜਿਸ ਕਰਕੇ ਉਨ੍ਹਾਂ ਦੇ ਸਿਰ ਘੁੰਮਾਉਣ ਦਾ ਘੇਰਾ ਵੱਧ ਜਾਂਦਾ ਹੈ ਅਤੇ ਥੋੜ੍ਹੀ ਗਤੀ ਹੀ ਜ਼ਿਆਦਾ ਲਗਦੀ ਹੈ

ਤੀਸਰਾ ਉਨ੍ਹਾਂ ਦੇ ਨਿੱਤ ਦੇ ਅਭਿਆਸ ਕਾਰਨ ਵੀ ਉਨ੍ਹਾਂ ਨੂੰ ਥਕਾਵਟ ਮਹਿਸੂਸ ਨਹੀਂ ਹੁੰਦੀ।

4. ਇਹ ਗੱਲ ਪ੍ਰਚਲਿਤ ਹੈ ਕਿ ਮੋਰ ਜਦੋਂ ਆਪਣੇ ਖੰਭ ਖਿਲਾਰ ਕੇ ਪੈਲ ਪਾਉਂਦਾ ਹੈ ਤਾਂ ਉਹ ਤਾਂ ਉਹ ਆਪਣੇ ਪੈਰਾਂ ਵੱਲ ਵੇਖ ਕੇ ਰੋਂਦਾ ਹੈ ਅਤੇ ਮੋਰਨੀ ਉਸ ਦੇ ਅੱਖ ਵਿਚੋਂ ਡਿੱਗਣ ਵਾਲ ਹੰਝੂ ਪੀ ਲੈਂਦੀ ਹੈ ਅਤੇ ਇਸ ਦੇ ਨਾਲ ਹੀ ਉਸਨੂੰ ਗਰਭ ਠਹਿਰਦਾ ਹੈ। ਇਸੇ ਕਾਰਨ ਹੀ ਮੋਰਨੀ ਅੰਡੇ ਦਿੰਦੀ ਹੈ ਅਤੇ ਮੋਰ ਜਾਤੀ ਦਾ ਅੱਗੇ ਵਿਕਾਸ ਹੁੰਦਾ ਹੈ। ਇਸ ਬਾਰੇ ਸਪਸ਼ਟ ਕਰੋ।

ਲਾਭ ਸਿੰਘ 'ਸਿਤਮ'
ਬਖਰਕਲਾਂ [ਸੰਗਰੂਰ]

—

ਲਿੰਗੀ ਪ੍ਰਜਨਣ ਵਿਚ ਨਰ ਅਤੇ ਮਾਦਾ ਦੇ ਮਿਲਾਪ ਦੁਆਰਾ ਹੀ ਬੱਚੇ ਦੀ ਉਤਪਤੀ ਹੋ ਸਕਦੀ ਹੈ। ਹਰ ਜੀਵ ਵਿਚ ਨਿਸ਼ੇਚਣ (Fertilization) ਦੀ ਕਿਰਿਆ ਉਸ ਦੇ ਜਨਣ ਅੰਗਾਂ ਦੁਆਰਾ ਹੀ ਕੀਤੀ ਜਾਂਦੀ ਹੈ। ਸੋ ਇਹ ਇਕ ਮਿਥ ਹੀ ਹੈ ਕਿ ਮੋਰ ਮੋਰਨੀ ਵਿਚ ਜਨਣ ਕ੍ਰਿਆ ਮੋਰ ਦੇ ਅੱਥਰੂਆਂ ਦੁਆਰਾ ਹੁੰਦੀ ਹੈ, ਇਸ ਵਿਚ ਕੋਈ ਸਚਾਈ ਨਹੀਂ।

5, **ਤਾਰਾ ਕਿਵੇਂ ਟੁੱਟਦਾ ਹੈ ?**

ਕੁਲਦੀਪ ਸਿੰਘ 'ਦੀਪ'
ਜੋਧਾਂ (ਲੁਧਿਆਣਾ)

— —

※ ਤਾਰੇ ਕਦੇ ਟੁਟਦੇ ਨਹੀਂ ਹਨ। ਟੁੱਟਣ ਵਾਲੇ ਤਾਰੇ ਅਸਲ ਵਿੱਚ ਛੋਟੇ ਛੋਟੇ ਆਕਾਸ਼ੀ ਪਿੰਡ ਹਨ ਜੋ ਬ੍ਰਹਮੰਡ ਵਿੱਚ ਉਡਦੇ ਫਿਰਦੇ ਹਨ ਅਤੇ ਜਦੋਂ ਕੋਈ ਅਜਿਹਾ ਆਕਾਸ਼ੀ ਪਿੰਡ ਧਰਤੀ ਦੀ ਗੁਰੁਤਾ ਖਿੱਚ ਅੰਦਰ ਆ ਜਾਂਦਾ ਹੈ ਤਾਂ ਧਰਤੀ ਉਸ ਨੂੰ ਆਪਣੇ ਵੱਲ-ਖਿਚਾਈ ਹੈ। ਉਸਦੀ ਬਹੁਤ ਤੇਜ਼ ਗਤੀ ਕਾਰਨ ਹਵਾ ਨਾਲ ਰਗੜ ਕਰਕੇ ਉਸਨੂੰ ਅੱਗ ਲੱਗ ਜਾਂਦੀ ਹੈ। ਤੇ ਚਮਕਣ ਲਗਦਾ ਹੈ। ਅਤੇ ਕੁਝ ਹੀ ਸਕਿੰਟਾਂ ਵਿੱਚ ਰਾਖ ਹੋਕੇ ਧਰਤੀ ਤੇ ਡਿੱਗ ਪੈਂਦਾ ਹੈ। ਜੇਕਰ ਕੋਈ ਆਕਾਸ਼ੀ ਪਿੰਡ ਬਹੁਤਾ ਵੱਡਾ ਹੋਵੇ ਤਾਂ ਉਹ ਪੂਰਾ ਨਹੀਂ ਜਲਦਾ ਅਤੇ ਧਰਤੀ ਤੇ ਡਿੱਗ ਕੇ ਟੋਆ ਪਾ ਦਿੰਦਾ ਹੈ। ਅਜਿਹੇ ਟੋਟੇ ਸਾਇਬੇਰੀਆ ਅਤੇ ਅਮਰੀਕਾ ਵਿੱਚ ਹਨ।

6. ਜਦੋਂ ਅਸੀਂ ਜੋਤਿਸ਼ ਦੀ ਗੱਲ ਕਰਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਕਿ ਜੋਤਿਸ਼ ਦਾ ਜਨਮ ਅੱਜ ਤੋਂ ਸੈਂਕੜੇ ਸਾਲ ਪਹਿਲਾਂ ਹੋਇਆ। ਕਿਰਪਾ ਕਰਕੇ ਇਹ ਦੱਸੋ ਕਿ ਉਸ ਵੇਲੇ ਮਨੁੱਖ ਨੇ ਬਿਨਾਂ ਕਿਸੇ ਵਿਗਿਆਨਕ ਜੰਤਰ ਦੀ ਸਹਾਇਤਾ ਦੇ ਤਾਰਿਆਂ ਅਤੇ ਗ੍ਰਹਿਆਂ ਦਾ ਫਰਕ ਕਿਵੇਂ ਪਤਾ ਕੀਤਾ ਜਦੋਂ ਕਿ ਅੱਜ ਵੀ ਨੰਗੀ ਅੱਖ ਨਾਲ ਵੇਖਣ ਤੇ ਇਹ ਇੱਕੋ ਜਿਹੇ ਹੀ ਲਗਦੇ ਹਨ।

ਭੁਪਿੰਦਰ ਸਿੰਘ
ਮਛਰਾਏ ਕਲਾਂ

— —

※ ਮਨੁੱਖੀ ਸਭਿਅਤਾ ਦੇ ਜਨਮ ਤੋਂ ਹੀ ਜੋਤਿਸ਼ ਵਿਗਿਆਨ ਜਾਂ ਤਾਰਾ ਵਿਗਿਆਨ ਦਾ ਜਨਮ ਮੰਨਿਆ ਜਾ ਸਕਦਾ ਹੈ। ਪਹਿਲੇ ਪਹਿਲ ਚੰਦ ਅਤੇ ਸੂਰਜ ਦੀ ਗਤੀ ਨੇ ਮਨੁੱਖੀ ਮਨ ਨੂੰ ਪ੍ਰਭਾਵਤ ਕੀਤਾ। ਚੰਦ ਦੇ ਵਧਣ-ਘਟਣ ਤੇ ਮਨੁੱਖ ਦੇ ਮਨ ਵਿੱਚ ਆਕਾਸ਼ੀ ਪਿੰਡਾਂ ਨੂੰ ਜਾਣਨ ਦੀ ਜਗਿਆਸਾ ਪੈਦਾ ਕੀਤੀ ਤੇ ਮਨੁੱਖ ਨੇ ਆਕਾਸ਼ੀ ਪਿੰਡਾਂ ਨੂੰ ਬੜੇ ਗਹੁ ਨਾਲ ਵੇਖਿਆ। ਉਸਨੇ ਉਹਨਾਂ ਦੀ ਰੋਸ਼ਨੀ, ਆਕਾਰ ਅਤੇ ਚਾਲਾਂ ਦੇਖ ਗ੍ਰਹਿਆਂ ਤੇ ਤਾਰਿਆਂ ਦਾ ਫਰਕ ਅਨੁਭਵ ਕੀਤਾ। ਇਹ ਸਭ ਕੁਝ ਮਨੁੱਖ ਨੇ ਸਦੀਆਂ ਦੇ ਤਜਰਬੇ ਤੋਂ ਜਾਣਿਆ ਜੋ ਕਿ ਉਸ ਦੇ ਵਾਚਣ (Observation) ਤੇ ਆਧਾਰਤ ਸੀ। ਸਾਧਨਾਂ ਦੀ ਘਾਟ ਕਰਕੇ ਉਸਨੇ ਕਈ ਗਲਤ ਧਾਰਨਾਵਾਂ ਬਣਾ ਲਈਆਂ ਜਿਵੇਂ ਸੂਰਜ ਅਤੇ ਚੰਦ ਨੂੰ ਵੀ ਗ੍ਰਹਿ ਮੰਨ ਲਿਆ, ਜਦੋਂ ਕਿ ਸੂਰਜ ਇੱਕ ਤਾਰਾ ਹੈ ਅਤੇ ਚੰਦ ਇੱਕ ਉਪ ਗ੍ਰਹਿ ਹੈ। ਇਸੇ ਤਰਾਂ ਰਾਹੂ ਅਤੇ ਕੇਤੂ ਦੀ ਕੋਈ ਹੋਂਦ ਨਹੀਂ ਹੈ। ਪਲੈਟੋ, ਨੈਪਚੂਨ ਅਤੇ ਯੂਰੇਨਸ ਦਾ ਪੁਰਾਤਨ ਤਾਰਾ ਵਿਗਿਆਨ ਵਿੱਚ ਕੋਈ ਜਿਕਰ ਨਹੀਂ ਹੈ। ਸੋ ਅਸੀਂ ਇਹੀ ਕਹਿ ਸਕਦੇ ਹਾਂ ਕਿ ਗ੍ਰਹਿ ਅਤੇ ਤਾਰਿਆਂ ਬਾਰੇ ਪਹਿਲੀ ਜਾਣਕਾਰੀ ਕੇਵਲ ਅਨੁਮਾਨ ਤੇ ਹੀ ਆਧਾਰਤ ਸੀ। ਜਿਵੇਂ ਕਿ ਗਲੈਲੀਓ ਤੋਂ ਪਹਿਲਾਂ ਇਹ ਵਿਸ਼ਵਾਸ਼ ਸੀ ਕਿ ਧਰਤੀ

ਬਾਕੀ ਸਫਾ 34 ਤੇ



# ਹੱਡ-ਬੀਤੀਆਂ ਜੱਗ-ਬੀਤੀਆਂ

## ਰਮਾਇਣ ਕੁਝ ਨਾ ਕਰ ਸਕੀ

ਮੈਂ 1980 ਵਿਚ ਇੰਟਰਮੀਡੀਏਟ ਕੀਤਾ ਤਾਂ ਮੈਂ ਇਕ ਮੰਦਰ ਵਿਚ ਜਾ ਕੇ ਸੁੱਖਣਾ ਸੁੱਖੀ ਕਿ ਮੈਨੂੰ ਡਿਪਲੋਮੇ ਵਿਚ ਐਡਮੀਸ਼ਨ ਮਿਲ ਜਾਵੇ ਪਰ ਇਹ ਸੁੱਖਣਾ ਮੇਰੀ ਪੂਰੀ ਹੋਈ ਫਿਰ ਹਰ ਰੋਜ਼ ਸਵੇਰੇ ਸ਼ਾਮ ਰੋਜ਼ਾਨਾ ਦੋ ਟਾਈਮ ਰਮਾਇਣ ਪੜ੍ਹਨ ਲੱਗ ਪਿਆ ਹਰ ਮੰਗਲਵਾਰ ਸ਼ਨਿਚਰਵਾਰ ਮੰਦਰ ਜਾ ਕੇ ਪ੍ਰਸ਼ਾਦ ਵੰਡਦਾ ਰਿਹਾ ਮੈਨੂੰ ਆਸਾ ਸੀ ਕਿ ਮੈਨੂੰ ਚੰਗੀ ਨੌਕਰੀ ਮਿਲ ਜਾਵੇਗੀ ਤੇ ਸਤ ਸਾਲ ਪੂਜਾ ਕਰਦਾ ਰਿਹਾ।

### ਪਰ ਹੋਇਆ ਕੀ

ਸੱਤ ਸਾਲ ਪੂਜਾ ਪਾਠ ਕਰਨ ਨਾਲ ਨਾ ਹੀ ਮੈਨੂੰ ਚੰਗੀ ਨੌਕਰੀ ਮਿਲੀ ਮੇਰੇ ਕੀਮਤੀ ਟਾਇਮ ਦੇ 2971 ਘੰਟੇ (124 ਦਿਨ) ਖਰਾਬ ਹੋਏ ਮੈਂ ਮਾਮੂਲੀ ਜਿਹੇ ਖਰਚੇ ਵਿਚੋਂ ਪੈਸੇ ਬਚਾ ਜੋ ਪ੍ਰਸ਼ਾਦ ਲਈ ਤੇ ਧੂਫ ਬੱਤੀ ਲਈ ਹਰ ਮਹੀਨੇ ਕਿਸੇ ਧਾਰਮਿਕ ਅਸਥਾਨ ਸ਼ਰਧਾ ਦੇ ਤੌਰ ਤੇ ਚੜ੍ਹਾਵਾ ਚੜ੍ਹਾਉਂਦਾ ਸੀ। ਮੇਰੇ ਕੋਲੋਂ 4480 ਰੁਪਏ ਖਰਚ ਹੋਏ ; ਤੇ ਮੈਂ ਸੱਤ ਸਾਲ ਰਮਾਇਣ ਪੜ੍ਹਨ ਤੋਂ ਬਾਅਦ ਦੋ ਮਹੀਨੇ ਦਾ ਟਾਇਮ ਮਿਥ ਲਿਆ ਕਿ ਜੇ ਮੇਰੀ ਨੌਕਰੀ ਪੱਕੀ ਨਾ ਹੋਈ ਤਾਂ ਰਮਾਇਣ ਪੜਨੀ ਛੱਡ ਦੇਵਾਂਗਾ ਮਰੀ ਨੌਕਰੀ ਪੱਕੀ ਨਹੀਂ ਇਹ ਮੈਂ ਰਮਾਇਣ ਨੂੰ ਮੰਦਰ ਵਿਚ ਛੱਡ ਆਇਆ ਮੈਨੂੰ ਇਹ ਗੱਲ ਵੀ ਸਾਫ ਹੋ ਗਈ ਕਿ ਜਿਹੜੀ ਮੇਰੀ ਡਿਪਲੋਮੇ ਵਿਚ ਐਡਮੀਸ਼ਨ ਹੋਈ ਸੀ ਉਹ ਮੇਰੇ ਕਰਕੇ ਹੋਈ ਸੀ ਨਾ ਕਿ ਰਮਾਇਣ ਦੀ ਪੂਜਾ ਕਰਨ ਕਰਕੇ ਮੈਂ ਅੱਗੇ ਤੋਂ ਹੁਣ ਪੱਕਾ ਨਿਸ਼ਚਾ ਕਰ ਲਿਆ। ਮਨੁੱਖ ਮਿਹਨਤ ਨਾਲ ਹੀ ਸਭ ਕੁੱਝ ਕਰ ਸਕਦਾ ਹੈ। ਇਹ ਚਿੱਠੀ ਮੈਂ ਆਪਣੇ ਦੋਸਤ ਤੋਂ ਪੰਜਾਬੀ ਵਿਚ ਲਿਖਵਾਈ ਹੈ। ਮੈਂ ਪੰਜਾਬੀ ਲਿਖਣ ਨਹੀਂ ਜਾਣਦਾ।

ਪ੍ਰਮੋਦ ਕੁਮਾਰ 'ਰੋਪੜ'

## ਸਾਧ ਦਾ ਘਮਸਾਣ

ਅਜ ਤੋਂ ਦਸ ਸਾਲ ਪਹਿਲਾਂ ਬਚਪਨ ਦੀ ਗੱਲ ਹੈ ਜਦੋਂ ਮੇਰੀ ਉਮਰ 12-13 ਸਾਲ ਦੀ ਸੀ। ਸਾਡੇ ਪਿੰਡ ਦੇ ਬਾਹਰ ਵਾਰ ਅੱਧੀ ਕਿਲੋਮੀਟਰ ਦੂਰ ਸਿਵੇ (ਸ਼ਮਸ਼ਾਨ) ਘਾਟ ਹਨ ਸਿਵਿਆਂ ਦੇ ਆਲੇ ਦੁਆਲੇ ਝਾੜ-ਬੂਟ ਕਾਫੀ ਉਚੇ-2 ਹਨ। ਸਿਵਿਆਂ ਦੇ ਉਰਲੇ ਪਾਸੇ ਖੇਤ ਲਗਦੇ ਹਨ ਇਸ ਖੇਤ ਵਿਚ ਇਕ ਵੱਡੀ ਉਮਰ ਦੀ ਵਣ ਹੈ ਵੱਡੀ ਤੇ ਸਿਵਿਆ ਦੇ ਨੇੜੇ ਹੋਣ ਕਰਕੇ ਲੋਕ ਇਸ ਨੂੰ 'ਪੱਕੀ' ਵਣ ਆਖਦੇ ਹਨ ਇਕ ਦਿਨ ਸੁਭਾ ਅਸੀਂ ਵੇਖਿਆ ਕਿ ਇਕ ਨਾਂਗਾ ਸਾਧ ਜਿਸ ਦੇ ਪਿੰਡੇ ਤੇ ਲਾਲ ਲੰਗੋਟੀ ਤੋਂ ਬਿਨਾਂ ਕੋਈ ਕੱਪੜਾ ਨਹੀਂ ਸੀ ਰੰਗ ਦਾ ਕਾਲਾ ਧੂਸ਼ ਸਾਧ ਇਸ ਬਣ ਹੇਠ ਆ ਬਰਾਜਿਆ। ਉਸ ਦੇ ਕੋਲ ਇਕ ਚਿੱਪੀ, ਚਿਮਟਾ ਤੇ ਨਿੱਕ ਸੁਕ ਵਾਲੀ ਝੋਲੀ ਜਿਹੀ ਸੀ, ਸਿਆਲ ਦੇ ਦਿਨ ਸਨ ਉਸਨੇ ਸੁਭਾ ਤੋਂ ਹੀ ਲੋਕਾਂ ਦੇ ਗਹੀਰਿਆਂ 'ਚੋਂ ਪਾਥੀਆਂ ਚੁੱਕ ਕੇ ਵੱਡੀ ਸਾਰੀ ਧੂਣੀ ਆਪਣੇ ਕੋਲ ਲਗਾ ਰੱਖੀ ਸੀ। ਚਿਮਟਾ ਤੇ ਤਰਸੂਲ ਧਰਤੀ ਵਿਚ ਸਿਧੇ ਖੜੇ ਰੱਖੇ ਸਨ ਵਿਚਕਾਰ ਚਿੱਪੀ ਪਈ ਸੀ। ਲੋਕਾਂ ਨੂੰ ਲੰਘਦੇ 'ਟੱਪਦੇ ਵੇਖਕੇ ਉਹ ਜਾਂ ਤਾਂ ਉਚੀ 2 ਪਾਠ ਕਰਨ ਵਾਂਗ ਬੋਲਣ ਲਗ ਪੈਂਦਾ ਜਾਂ ਬੇ-ਤੁਕੀਆਂ ਜਿਹੀਆਂ ਗਾਲਾਂ ਕੱਢਣ ਲੱਗ ਪੈਂਦਾ। ਅਸਲ ਵਿਚ ਉਹ ਲੋਕਾਂ ਨੂੰ ਦਿਖਾਉਣਾ ਚਾਹੁੰਦਾ ਸੀ ਕਿ ਕਰਾਮਾਤੀ ਸਾਧ ਹੈ ਤਾਂ ਜੋ ਲੋਕ ਉਹਦੀ ਪੂਜਾ ਕਰਨ ਦੁੱਧ-ਰੋਟੀ ਜਾਂ ਬਸਤਰ ਭੇਟਾ ਕਰਨ ਤੇ ਵਰ ਮੰਗਣ। ਪਰ ਆਥਣ ਤੱਕ ਉਸ ਦੇ ਕੋਲ ਕੋਈ ਨਾ ਗਿਆ ਕਿਉਂ ਕਿ ਵਣ, ਪੱਕੀ ਸੀ ਜਿਸ ਤੋਂ ਲੋਕ ਡਰਦੇ ਸਨ ਪਰ ਸਾਧ ਨੂੰ ਇਸ ਗਲ ਦਾ ਪਤਾ ਨਹੀਂ ਸੀ ਇਕ ਸਾਧ ਦੀ ਸ਼ਕਲ ਡਰਾਉਣੀ ਸੀ ਚਾਰ ਵਜੇ ਛੁਟੀ ਮਿਲਣ ਸਾਰ ਅਸੀਂ ਸਕੂਲੋਂ ਆਏ ਘਰ ਬਸਤੇ ਸੁਟੇ ਤੇ ਕਈ ਸਾਥੀ ਖੇਡਦੇ-ਖੇਡਦੇ ਸਾਧ ਕੋਲ ਆ ਗਏ ਧੂਈਂ ਸੇਕਣ ਲੱਗੇ। ਬਾਬਾ ਕੁਝ ਦੇਰ ਚੁੱਪ ਬੈਠਾ ਰਿਹਾ ਫਿਰ ਬੋਲਿਆ "ਜਥਾਕੋ ਮੈਨੂੰ ਬੁਹਕ ਲਗੀ ਐ ਦੁਧ ਜਾਂ ਰੋਟੀ ਲਿਆਕੇ ਦਿਓ।" ਪਰ ਸਾਡੇ 'ਚੋਂ ਕੋਈ ਆਉਣ 'ਚ ਤਿਆਰ ਨਹੀਂ ਸੀ ਉਸ ਨੇ ਇਸ ਤਰ੍ਹਾਂ ਸਾਨੂੰ ਫਿਰ ਕਿਹਾ ਪਰ ਅਸੀਂ ਉਸ ਨਾਲ ਹੋਰ ਹੀ ਗੱਲੀ ਪੈ ਗਏ

"ਬਾਬਾ ਤੂੰ ਏਥੇ ਪੱਕੀ ਵਣ ਹੇਠ ਕਿਉਂ ਬੈਠੈਂ" ਏਥੇ ਤਾਂ ਸਿਵੇ ਐ "ਮੈਂ ਜਾਣ ਬੁਝ ਕੇ ਬੈਠਾ ਹਾਂ ਰਾਤ ਨੂੰ ਸਿਵਿਆਂ ਚੋਂ ਮਸਾਣ ਜਗਾਵਾਂਗਾਂ ਤੁਸੀਂ ਜਾਓ ਦੁੱਧ ਲੈ ਕੇ ਆਓ" ਪ੍ਰੰਤੂ ਸਾਡੇ ਵਿਚੋਂ ਇੱਕ ਨੇ ਸਾਧ ਨੂੰ ਆਖਿਆ, "ਬਾਬਾ ਅੱਜ **ਮੰਗਲਵਾਰ ਐ ਤੇ ਮੰਗਲਵਾਰ ਨੂੰ ਇਥੋਂ ਸਿਵਿਆਂ ਵਿਚੋਂ ਘਸਮਾਣ ਉਠਦਾ ਹੁੰਦੈ ਉਹ ਤੈਨੂੰ ਖਾਜੂ, ਤੂੰ ਹੋਰ ਕਿਤੇ ਜਾ ਵੜ।" ਇਸ ਤਰਾਂ ਜਦ ਅਸੀਂ ਰੋਟੀ ਦੁੱਗ ਵਗੈਰਾ ਨਾ ਲੈਣ ਗਏ ਤਾਂ ਸਾਧ ਸਾਡੇ ਨਾਲ ਗੁੱਸੇ ਹੋ ਗਿਆ ਤੇ ਸ਼ਾਨੂੰ ਭੱਜ ਜਾਣ ਲਈ ਕਿਹਾ।**

ਇਸਤੇ ਅਸੀਂ ਆ ਗਏ ਤੇ ਸੋਚਣ ਲੱਗੇ ਕਿ ਸਾਧ ਨੂੰ ਘਸਮਾਣ ਕਿਵੇਂ ਦਿਖਾਈਏ ਆਖਰ ਛੱਪੜ ਕੋਲ ਅਸੀਂ ਇੱਕ ਕੱਛੂ ਜਾਂਦਾ ਦੇਖਿਆ ਤਾਂ ਮੈਨੂੰ ਸੁੱਝਾ ਕਿ ਚਲੋ ਇਸ ਕੱਛੂ ਦਾ ਘਸਮਾਣ ਬਣਾਈਏ। ਅਸੀਂ ਕੱਛੂ ਦੀ ਪਿੱਠ ਤੇ ਕੁਝ ਆਟਾ ਲਾ ਕੇ ਦੀਵਾ ਜਗਾ ਕੇ ਟਿਕਾ ਦਿੱਤਾ ਅਤੇ ਹਨੇਰਾ ਹੋਣ ਤੇ ਸਾਧ ਵੱਲ ਤੋਰ ਦਿੱਤਾ। ਸਾਧ ਦਾ ਧਿਆਨ ਖਿੱਚਣ ਲਈ ਅਸੀਂ ਰੁਕ 2 ਕੇ ਤਾੜੀਆਂ ਮਾਰਨ ਲੱਗੇ ਤਾੜੀਆਂ ਦੀ ਆਵਾਜ਼ ਤੋਂ ਸਹਿਮੇ ਸਾਧ ਨੇ ਜਦ ਅੱਗ ਦੀ ਲਾਟ ਆਪਣੇ ਵੱਲ ਤੁਰੀ ਆਉਂਦੀ ਦੇਖੀ ਸਾਧ ਆਪਣਾ ਨਿੱਕ-ਸੁੱਕ ਚੁੱਕ ਕੇ ਭੱਜ ਨਿਕਲਿਆ। ਅਸੀਂ ਚੀਕ ਚਿਹਾੜਾ ਪਾਉਂਦੇ ਸਾਧ ਦੇ ਮਗਰ ਦੌੜ ਪਏ, ਫਿਰ ਤਾਂ ਸਾਧ ਦੀਆਂ ਲੇਰਾਂ ਹੀ ਨਿਕਲ ਗਈਆਂ।

ਅਗਲੇ ਦਿਨ ਅਸੀ ਸਕੂਲ ਜਾਂਦਿਆਂ ਦੇਖਿਆ ਕਿ ਸਾਧ ਆਪਣਾ ਇੱਕ ਪਰਨਾ ਤੇ ਚਿਮਟਾ ਉਥੇ ਹੀ ਛੱਡ ਗਿਆ ਸੀ। ਅਸੀਂ ਹੈਰਾਨ ਸਾਂ ਕਿ ਸਿਵਿਆਂ ਚੋਂ ਰਾਤ ਨੂੰ ਮਸਾਣ ਜਗਾਉਣ ਵਾਲਾ ਸਾਧ ਬੱਚਿਆਂ ਦੇ 'ਘਸਮਾਣ' ਤੋਂ ਡਰ ਕੇ ਭੱਜ ਗਿਆ।

---

ਸਫਾ 32 ਦੀ ਬਾਕੀ

ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸਾਰਾ ਸੌਰ-ਮੰਡਲ ਇਸ ਦੁਆਲੇ ਘੁੰਮਦਾ ਹੈ।

ਸ੍ਰੀ ਮਾਨ ਤਰਕਸੀਲ ਸਾਹਿਬ,

ਪੁਰਾਣੇ ਲੋਕਾਂ ਦਾ ਕਹਿਣਾ ਹੈ ਕਿ ਸੂਰਜ ਅਤੇ ਚੰਨ ਦੀ ਜਦੋਂ ਲੜਾਈ ਹੋ ਜਾਂਦੀ ਹੈ ਤਾਂ ਉਨਾਂ ਵਿਚੋਂ ਜੋ ਵੀ ਹਾਰ ਜਾਂਦਾ ਹੈ ਉਸ ਨੂੰ ਗ੍ਰਹਿਣ ਲੱਗ ਗਿਆ ਕਿਹਾ ਜਾਂਦਾ ਹੈ।

ਕਿਰਪਾ ਕਰਕੇ ਟਿੱਪਣੀ ਕਰੋ ਜੀ। ਜੇਕਰ ਆਪ ਦਾ ਉੱਤਰ ਹੇਠ ਲਿਖਿਆਂ ਵਿੱਚੋਂ ਇੱਕ ਹੈ ਤਾਂ ਕਿਰਪਾ ਕਰਕੇ ਉੱਤਰ ਨਾ ਭੇਜੋ।

1. ਇਹ ਬੇਵਕੂਫੀ ਭਰਿਆ ਸਵਾਲ ਹੈ।
2. ਕੋਈ ਲੜੇ ਮਰੇ ਅਸੀਂ ਠੇਕਾ ਲਿਆ ਹੈ।
3. ਅਜਿਹੇ ਮੂਰਖਤਾ ਪੂਰਨ ਸਵਾਲਾਂ ਦਾ ਜਵਾਬ ਦੇਣ ਲਈ ਸਾਡੇ ਪਾਸ ਸਮਾਂ ਨਹੀਂ। ਰਾਮ ਸਿੰਘ ਮਾਨ
4. ਇਸ ਸਵਾਲ ਦਾ ਉੱਤਰ ਤਾਂ ਪੰਜਵੀਂ ਜਮਾਤ ਦੇ ਬੱਚੇ ਵੀ ਦੇ ਸਕਦੇ ਹਨ।
5. ਰੱਦੀ ਦੀ ਟੋਕਰੀ ਵਿਚ ਥਾਂ ਨਹੀਂ ਹੈ, ਜਿੱਥੇ ਇਹ ਪੱਤਰ ਸੁੱਟ ਦੇਈਏ।
6. ਤੁਹਾਡਾ ਸਵਾਲ ਵਿਗਿਆਨਕਾਂ ਦੇ ਮੰਡਲ ਨੂੰ ਭੇਜ ਦਿੱਤਾ ਹੈ, ਉੱਤਰ ਆਉਣ ਤੇ ਦੱਸ ਦਿੱਤਾ ਜਾਵੇਗਾ।
7. ਅਸੀਂ ਹੱਸ ੨ ਲੋਟ ਪੋਟ ਹੋ ਗਏ।

ਸਤਿਆਪਾਲ ਕੋਟਕਪੂਰਾ।

● ਇਸ ਸ਼ੰਕੇ ਦੀ ਨਵਿਰਤੀ ਅਸੀਂ ਪਾਠਕਾਂ ਤੇ ਛੱਡ ਰਹੇ ਹਾਂ। ਆਸ ਹੈ ਕਿ ਉਹ ਇਸ ਵਿਚ ਸਾਡੀ ਮੱਦਦ ਕਰਨਗੇ।

ਤਰਕਸ਼ੀਲ ਸੁਸਾਇਟੀ ਪੰਜਾਬ, ਦੇ ਸਾਰੇ ਮੈਂਬਰਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਉਹ ਆਪਣੀ ਮੈਂਬਰਸ਼ਿਪ 31 ਮਾਰਚ ਤੱਕ ਰੀਨਿਊ ਕਰਵਾ ਲੈਣ। ਇਹ ਸੂਚਨਾ ਸਿਰਫ ਉਨ੍ਹਾਂ ਯੂਨਿਟਾਂ ਵਾਸਤੇ ਹੈ ਜੋ ਅਜਲਾਸ ਤੋਂ ਪਹਿਲਾਂ ਬਣੇ ਹਨ।

—ਸਕੱਤਰ
ਰਾਜਿੰਦਰ ਸਿੰਘ



# ਕੁਝ ਤਰਕਵਾਦੀ ਟਿੱਪਣੀਆਂ ..........

— ਲਾਭ ਸਿੰਘ, ਚੱਕ ਫਤਹਿ ਸਿੰਘ ਵਾਲਾ

ਪੁਰਾਣੇ ਸਮਿਆਂ ਵਿੱਚ ਜਦੋਂ ਮਨੁੱਖੀ ਦਿਮਾਗ ਘੱਟ ਵਿਕਸਤ ਸੀ, ਅੱਗ ਨੂੰ ਇਸਦੇ ਲਾਭਕਾਰੀ ਅਤੇ ਤਬਾਹਕੁੰਨ ਗੁਣਾਂ ਸਦਕਾ 'ਅਗਨੀ ਦੇਵਤਾ' ਕਿਹਾ ਜਾਣ ਲੱਗਾ। ਇਹ ਦੇਵਤਾ ਮਨੁੱਖ ਦੇ ਕੰਟਰੋਲ ਵਿਚ ਨਹੀਂ ਸੀ। ਪਰ ਵਿਗਿਆਨਕ ਮਨੁੱਖ ਨੇ ਇਸ ਨੂੰ ਪੂਰੀ ਤਰਾਂ ਕਾਬੂ ਕੀਤਾ ਹੋਇਆ ਹੈ। ਬੁਰੀ ਤਰਾਂ ਲੱਗੀ ਅੱਗ ਦੇ ਰੂਪ 'ਚ ਭੂਤਰੇ ਇਸ 'ਦੇਵਤੇ' ਨੂੰ ਫਾਇਰ ਬ੍ਰਿਗੇਡ ਕੁਝ ਮਿੰਟਾਂ 'ਚ ਹੀ ਹਰਾ ਦਿੰਦਾ ਹੈ। ਇਸ 'ਦੇਵਤੇ' ਨੂੰ ਅਜੋਕਾ ਮਨੁੱਖ ਆਪਣੇ ਦਿਮਾਗ ਅਤੇ ਹੱਥਾਂ ਦੁਆਰਾ ਕਾਰਖਾਨਿਆਂ ਵਿਚ ਲੱਖਾਂ ਦੀ ਗਿਣਤੀ 'ਚ ਹਰ ਰੋਜ਼ ਡੱਬੀਆਂ (ਮਾਚਸਾਂ) ਦੇ ਰੂਪ 'ਚ ਬਣਾ ਰਿਹਾ ਹੈ। ਪੁਰਾਤਨ ਮਨੁੱਖ ਇਸ ਨੂੰ ਇਕੋ ਦੇਵਤਾ ਮੰਨਦਾ ਸੀ ਪਰ ਵਿਗਿਆਨੀ ਇਕ ਮਾਚਸ ਵਿਚ ਪੰਜਾਹ ਦੇਵਤੇ ਬੰਦ ਕਰ ਦਿੰਦਾ ਹੈ ਅਤੇ ਇਸ ਤੋਂ ਮਰਜ਼ੀ ਅਤੇ ਲੋੜ ਮੁਤਾਬਕ ਕੰਮ ਲੈਂਦਾ ਹੈ। ●

● ਹੁਣ ਤੱਕ ਜਿੰਨੇ ਵੀ ਸੰਤ, ਮਹਾਤਮਾ, ਜਪੀ ਤਪੀ ਦੁਨੀਆਂ ਤੇ ਪੈਦਾ ਹੋਏ, ਉਹਨਾਂ ਨੂੰ ਸਿਰਫ ਆਪਣਾ ਅਤੇ ਆਪਣੇ ਅਗਲੇ ਜਨਮ ਦਾ ਹੀ ਫਿਕਰ ਰਿਹਾ ਹੈ। ਕਿਉਂਕਿ ਉਹ ਇਸ ਜਨਮ 'ਚ ਸਾਰੀ ਜ਼ਿੰਦਗੀ ਅਗਲੇ ਜਨਮ ਲਈ ਤਪ ਜਾਂ ਭਜਨ ਕਰਦੇ ਰਹੇ। ਉਹ ਸਾਇੰਸਦਾਨ ਜਿਸ ਨੇ ਬਿਜਲੀ ਦੀ ਕਾਢ ਕੱਢੀ ਹੈ, ਜੇਕਰ ਕਿਸੇ ਸਾਧੂ ਵਾਂਗ ਭਜਨ 'ਚ ਲੀਨ ਰਹਿੰਦਾ, ਤਾਂ ਸੋਚੋ ਕਿ ਇਹ ਆਰਾਮ ਦੇਣ ਵਾਲੀ ਬਿਜਲੀ ਜਿਸ ਤੋਂ ਤਰਾਂ ਤਰਾਂ ਦੇ ਕਾਰਖਾਨੇ ਚਲਦੇ ਹਨ, ਤਰ੍ਹਾਂ ਤਰ੍ਹਾਂ ਦਾ ਸਾਮਾਨ ਬਣਦਾ ਹੈ — ਕਿਥੋਂ ਆਉਂਦੀ? ਖੇਤਾਂ ਵਿਚ ਟਿਊਬਵੈੱਲ ਚਲਦੇ ਹਨ। ਜਿਨ੍ਹਾਂ ਨੇ ਸਾਨੂੰ "ਰੱਬਾ ਰੱਬਾ ਮੀਂਹ ਵਸਾ" ਤੋਂ ਚਿੰਤਾ ਮੁਕਤ ਕਰ ਦਿੱਤਾ ਹੈ। ਬਿਜਲੀ ਦੁਆਰਾ ਕਮਰੇ ਠੰਢੇ ਗਰਮ ਰੱਖੇ ਜਾਂਦੇ ਹਨ, ਟੈਲੀਵਿਜ਼ਨ ਚਲਦੇ ਹਨ। ਜ਼ਰਾ ਸੋਚੋ ਜੇ ਇਹ ਵਿਗਿਆਨੀ ਭਗਤੀ ਵਿਚ ਹੀ ਲੀਨ ਰਹਿੰਦਾ ਤਾਂ ਅਜੋਕੀ ਦੁਨੀਆਂ ਕਿਹੋ ਜਿਹੀ ਹੁੰਦੀ?

●

ਇਸ ਪਰਚੇ ਦੀ ਰਜਿਸਟ੍ਰੇਸ਼ਨ 'ਵਿਗਿਆਨਕ ਵਿਚਾਰ' ਦੇ ਨਾਮ ਹੇਠ ਮਿਲਣ ਕਾਰਣ ਤਰਕਸ਼ੀਲ ਅਗਲੇ ਅੰਕ ਤੋਂ

# ਵਿਗਿਆਨਕ ਵਿਚਾਰ

ਦੇ ਰੂਪ 'ਚ
ਤੁਹਾਡੇ ਹੱਥਾਂ ਵਿੱਚ ਹੋਵੇਗਾ।

ਤਰਕਸ਼ੀਲ ਵਾਂਗ ਹੀ ਇਸਨੂੰ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਓ।

---

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋਂ ਤਰਕਸ਼ੀਲ
ਗੀਤਾਂ, ਗ਼ਜ਼ਲਾਂ ਅਤੇ ਕਵਿਤਾਵਾਂ ਦਾ ਸੰਗ੍ਰਹਿ

# ਚੇਤੰਨ-ਕਲਮਾਂ

ਛੱਪ ਕੇ ਆ ਚੁੱਕਾ ਹੈ। ਆਪਣੇ ਨੇੜਲੇ ਬੁੱਕ ਸਟਾਲ ਤੋਂ ਜਾਂ
ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀਆਂ ਇਕਾਈਆਂ ਤੋਂ ਪ੍ਰਾਪਤ ਕਰੋ।

• ਕੀਮਤ- ਪੰਜ ਰੁਪਏ •